ਰਾਸ਼ਟਰੀ ਜੀਵਨੀਆਂ ਦੀ ਲੜੀ

# ਸ੍ਰੀ ਨਾਰਾਇਣ ਗੁਰੂ


ਮੁਰਕੋਟ ਕੁੰਨਹੱਪਾ

ਅਨੁਵਾਦ

ਡਾ. ਕੁਲਜੀਤ ਸਿੰਘ





ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

''ਮੈਂ ਸੰਸਾਰ ਦੇ ਵੱਖੋ-ਵੱਖਰੇ ਹਿੱਸਿਆਂ ਵਿਚ ਘੁੰਮਿਆ-ਫਿਰਿਆ ਹਾਂ। ਆਪਣੇ ਇਸ ਸਫ਼ਰ ਦੌਰਾਨ ਮੈਨੂੰ ਬਹੁਤ ਸਾਰੇ ਸੰਤਾਂ ਤੇ ਰਿਸ਼ੀਆਂ ਨਾਲ ਮਿਲਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਪਰ ਇਹ ਸੱਚ ਹੈ ਕਿ ਮੈਨੂੰ ਕੋਈ ਇਹੋ ਜਿਹਾ ਅਧਿਆਤਮਕ ਸ਼ਖ਼ਸੀਅਤ ਵਾਲਾ ਵਿਅਕਤੀ ਨਹੀਂ ਮਿਲਿਆ ਜਿਹੜਾ ਕੇਰਲ ਦੇ ਸ੍ਰੀ ਨਾਰਾਇਣ ਗੁਰੂ ਤੋਂ ਮਹਾਨ ਹੋਵੇ। ਨਾ ਹੀ ਮੈਨੂੰ ਕੋਈ ਐਸਾ ਵਿਅਕਤੀ ਮਿਲਿਆ ਹੈ ਜਿਸ ਨੇ ਇਹਨਾਂ ਵਰਗੀ ਅਧਿਆਤਮਕ ਸਿੱਧੀ ਪ੍ਰਾਪਤ ਕੀਤੀ ਹੋਵੇ।

ਮੈਨੂੰ ਵਿਸ਼ਵਾਸ਼ ਹੈ ਕਿ ਮੈਂ ਉਸ ਤੇਜਸਵੀ ਸ਼ਖ਼ਸੀਅਤ ਨੂੰ ਕਦੀ ਵੀ ਭੁਲਾ ਨਹੀਂ ਸਕਦਾ ਜੋ ਦੈਵੀ-ਸ਼ਕਤੀ ਦੇ ਸ੍ਵੈ-ਪ੍ਰਕਾਸ਼ ਨਾਲ ਰੌਸ਼ਨ ਹੋਵੇ। ਮੈਂ ਉਹਨਾਂ ਯੋਗੀ ਨੇਤਰਾਂ ਨੂੰ ਵੀ ਨਹੀਂ ਭੁਲ ਸਕਦਾ ਜਿਹੜੇ ਦੂਰ-ਦੁਮੇਲ ਵਿਚ ਸਥਿਰ ਦੈਵੀ ਭਾਵ ਨਾਲ ਸਥਿਰ ਸਨ।''

—ਰਵਿੰਦਰ ਨਾਥ ਟੈਗੋਰ

1922 ਵਿਚ ਜਦ ਟੈਗੋਰ ਦਾ ਗੁਰੂ ਦੀ ਨਾਲ ਮੇਲ ਹੋਇਆ ਤਾਂ ਗੁਰੂ ਬਾਰੇ ਉਨ੍ਹਾਂ ਦਾ ਉਕਤ ਵਿਚਾਰ ਸੀ।

**ਰੋਮਾਂ ਰੋਲਾਂ** ਸ੍ਰੀ ਨਾਰਾਇਣ ਗੁਰੂ ਤੋਂ ਗ੍ਰਹਿਣ ਕੀਤੇ ਪ੍ਰਭਾਵ ਉਪਰੰਤ ਲਿਖਦੇ ਹਨ, ''ਸ੍ਰੀ ਨਾਰਾਇਣ ਗੁਰੂ ਦੀ ਸਿਖਿਆ ਸ਼ੰਕਰਾਚਾਰੀਆ ਦੇ ਦਰਸ਼ਨ ਤੋਂ ਪ੍ਰਭਾਵਿਤ ਹੈ। ਉਹ ਸਹੀ ਅਰਥਾਂ ਵਿਚ ਕਰਮ-ਗਿਆਨੀ ਅਤੇ ਧਰਮ-ਪੁੱਤਰ ਸਨ। ਉਹਨਾਂ ਨੂੰ ਵਿਅਕਤੀ ਉਪਰ ਅਤੇ ਸਮਾਜ ਵਿਚ ਹੋ ਰਹੇ ਸ਼ੋਸ਼ਨ ਦੀ ਪੂਰੀ ਜਾਣਕਾਰੀ ਸੀ। ਉਹਨਾਂ ਨੇ ਦੱਖਣ ਭਾਰਤ ਵਿਚ ਦਲਿਤ ਵਰਗ—ਜਿਹੜੇ ਵੀਹ ਲੱਖ ਦੇ ਲੱਗਭਗ ਸਨ—ਦੇ ਉਧਾਰ ਵਾਸਤੇ ਬੜਾ ਵੱਡਾ ਯੋਗਦਾਨ ਦਿਤਾ ਸੀ। ਇਹ ਹੀ ਨਹੀਂ, ਸਗੋਂ ਉਹਨਾਂ ਦੇ ਸਮਾਜ ਸੁਧਾਰ ਨਾਲ ਸੰਬੰਧਿਤ ਕੰਮਾਂ ਨੂੰ ਕਈ ਵਾਰੀ ਗਾਂਧੀ ਜੀ ਦੇ ਕੰਮਾਂ ਨਾਲ ਵੀ ਜੋੜਿਆ ਜਾਂਦਾ ਰਿਹਾ ਹੈ।''

ਗਾਂਧੀ ਜੀ ਨਾਰਾਇਣ ਗੁਰੂ ਨੂੰ ਹਮੇਸ਼ਾਂ ਪਰਉਪਕਾਰੀ ਸ੍ਰੀ ਨਾਰਾਇਣ ਗੁਰੂ ਕਹਿੰਦੇ ਸਨ। ਉਹ ਹਰੀਜਨਾਂ ਦੀ ਉੱਨਤੀ ਦੇ ਕੰਮਾਂ ਵਿਚ ਗੁਰੂ ਦੇ ਵਿਚਾਰਾਂ ਨੂੰ ਅਪਣਾਇਆ ਕਰਦੇ ਸਨ।

ਅਜੋਕੇ ਸੰਸਾਰ ਵਿਚ, ਅਤੇ ਖ਼ਾਸ ਕਰਕੇ ਭਾਰਤ ਦੇ ਪ੍ਰਸੰਗ ਵਿਚ ਸ੍ਰੀ ਨਾਰਾਇਣ ਗੁਰੂ ਦਾ ਜੀਵਨ, ਉਹਨਾਂ ਦਾ ਸੁਨੇਹਾ ਅਤੇ ਉਹਨਾਂ ਦੀ ਸ਼ਖ਼ਸੀਅਤ ਆਪਣਾ ਵਿਸ਼ੇਸ਼ ਮਹੱਤਵ ਰਖਦੇ ਹਨ।

ਗੁਰੂ, ਸੰਕਰਾਚਾਰੀਆ ਵਾਂਗ ਅਦਵੈਤਵਾਦੀ ਹੁੰਦੇ ਹੋਏ ਵੀ ਉਹਨਾਂ ਤੋਂ ਵੱਖਰੇ ਸਨ। ਅਚਾਰੀਆ ਨੇ ਸੋਲ੍ਹਾਂ ਸਾਲਾਂ ਦੀ ਉਮਰ ਤੱਕ ਜਿਹੜਾ ਅਦਵੈਤ-ਦਰਸ਼ਨ ਦਾ ਪ੍ਰਚਾਰ ਕੀਤਾ ਅਤੇ ਉਸ ਦੀ ਸਥਾਪਨਾ ਕੀਤੀ, ਉਹ ਅਧਿਆਤਮਕ-ਸੰਸਾਰ ਨੂੰ ਭਾਰਤ ਦੀ ਮਹਾਨ ਦੇਣ ਸੀ। ਇਸ ਸਮੇਂ ਦੌਰਾਨ ਉਹਨਾਂ ਨੇ ਇਕ ਇਹੋ ਜਿਹੀ ਪੜ੍ਹੀ-ਲਿਖੀ ਸ਼੍ਰੇਣੀ ਪੈਦਾ ਕੀਤੀ ਜਿਸ ਨੇ ਉਹਨਾਂ ਦੀ ਚਲਾਈ ਹੋਈ ਪਰੰਪਰਾ ਨੂੰ ਅੱਗੇ ਵਧਾਇਆ। ਗੁਰੂ ਨੇ ਉਸੇ ਪਰੰਪਰਾ ਅਨੁਸਾਰ ਇਕ ਕਰਮ-ਗਿਆਨੀ ਵਾਂਗ ਉਸਦਾ ਲਾਭ ਆਮ ਲੋਕਾਂ ਤੱਕ ਪਹੁੰਚਾਇਆ।

50 ਸਾਲ ਤੋਂ ਵੀ ਘੱਟ ਸਮੇਂ ਵਿਚ ਉਹਨਾਂ ਨੇ ਕੇਰਲ ਦੀਆਂ ਪੈਰਾਂ ਹੇਠ ਲਤਾੜੀਆਂ ਜਾ ਰਹੀਆਂ ਦਲਿਤ ਜਾਤਾਂ ਨੂੰ ਉਪਰ ਉਠਾਇਆ। ਉਹਨਾਂ ਨੂੰ ਆਦਰ-ਯੋਗ ਵਿਅਕਤੀਆਂ ਵਾਂਗ ਆਪਣੇ ਪੈਰਾਂ ਉਪਰ ਖੜਾ ਹੋਣਾ ਸਿਖਾਇਆ। ਉਹਨਾਂ ਦੀਆਂ ਕੋਸ਼ਿਸ਼ਾਂ ਸਦਕਾ ਹੀ ਉਹ ਅੱਜ ਸੜਕਾਂ ਉਪਰ ਆਜ਼ਾਦੀ ਨਾਲ ਘੁੰਮ-ਫਿਰ ਸਕਦੇ ਹਨ। 1925 ਈਸਵੀ ਵਿਚ ਅਛੂਤਾਂ ਵਾਸਤੇ ਮੰਦਰਾਂ ਵਿਚ ਜਾਣ ਵਾਲੀਆਂ ਸੜਕਾਂ ਬੰਦ ਕਰ ਦਿਤੀਆਂ ਗਈਆਂ ਸਨ। ਉਹਨਾਂ ਵਾਸਤੇ ਮੰਦਰਾਂ ਵਿਚ ਦਾਖ਼ਲ ਹੋਣ ਦੀ ਜਿਹੜੀ ਮਨਾਹੀ ਲਗਾਈ ਗਈ ਸੀ, ਉਹ 1936 ਈਸਵੀ ਵਿਚ ਗ਼ੈਰ-ਕਾਨੂੰਨੀ ਐਲਾਨ ਕਰ ਦਿੱਤੀ ਗਈ। ਦੇਸ਼ ਦੇ ਦੂਸਰੇ ਰਾਜਾਂ ਦੇ ਮੁਕਾਬਲੇ ਇਹ ਐਲਾਨ ਕੇਰਲ ਵਿਚ ਕਈ ਸਾਲ ਪਹਿਲਾਂ ਹੀ ਹੋ ਗਿਆ ਸੀ।

ਇਕ ਵੇਲਾ ਸੀ ਜਦੋਂ ਇਹਨਾਂ ਦਲਿਤਾਂ ਨੂੰ ਸਕੂਲਾਂ ਵਿਚ ਦਾਖ਼ਲਾ ਵੀ ਨਹੀਂ ਸੀ ਮਿਲਦਾ। ਪਰ 1947 ਈਸਵੀ ਤੋਂ ਦੋ-ਤਿੰਨ ਦਹਾਕੇ ਪਹਿਲਾਂ ਹੀ ਉਹਨਾਂ ਲੋਕਾਂ ਨੂੰ ਸੁਤੰਤਰ ਰੂਪ ਵਿਚ ਦਾਖ਼ਲਾ ਮਿਲਣਾ ਸ਼ੁਰੂ ਹੋ ਗਿਆ ਅਤੇ ਇਹਨਾਂ ਲੋਕਾਂ ਨੇ ਦਰਜਨਾਂ ਕਾਲਜ, ਹਾਈ ਸਕੂਲ ਅਤੇ ਹੋਰ ਵਿਦਿਅਕ ਸੰਸਥਾਵਾਂ ਦੀ ਸਥਾਪਨਾ ਕੀਤੀ। 1895 ਈਸਵੀ ਵਿਚ ਜਦੋਂ ਸਵਾਮੀ ਜੀ ਨੇ ਆਪਣਾ ਅੰਦੋਲਨ ਚਲਾਇਆ ਤਾਂ ਉਸ ਵੇਲੇ ਸਰਕਾਰੀ ਨੌਕਰੀਆਂ ਵਿਚ ਨੀਵੀਂ ਜਾਤ ਦਾ ਇਕ ਵੀ ਅਜਿਹਾ ਵਿਅਕਤੀ ਨਹੀਂ ਸੀ ਜਿਸ ਨੂੰ ਪੰਜ ਰੁਪਏ ਤਨਖ਼ਾਹ ਮਿਲਦੀ ਹੋਵੇ। 1947 ਈਸਵੀ ਤੱਕ ਇਹਨਾਂ ਵਿੱਚੋਂ ਬਹੁਤ ਸਾਰੇ ਲੋਕ ਸਰਕਾਰੀ ਨੌਕਰੀਆਂ ਵਿਚ ਆ ਗਏ ਅਤੇ ਕਈ ਤਾਂ ਉੱਚੇ ਅਹੁਦਿਆਂ ਉਪਰ ਵੀ ਪਹੁੰਚ ਚੁੱਕੇ ਸਨ।

ਇਸ ਪ੍ਰੇਰਣਾ ਅਤੇ ਇਹਨਾਂ ਤੱਥਾਂ ਦੇ ਨਾਲ-ਨਾਲ ਨੀਵੀਆਂ ਜਾਤਾਂ ਵਿਚ ਸਾਹਿੱਤਕ, ਕਲਾਤਮਕ ਅਤੇ ਵਿਦਿਅਕ ਪ੍ਰਤਿਭਾ ਨੂੰ ਸਾਹਮਣੇ ਲਿਆਉਣ ਵਿਚ ਬੜੀ ਮਦਦ ਮਿਲੀ। ਇਹਨਾਂ ਦੇ ਸਮਰਥਨ ਵਿਚ ਕਵੀ, ਸੰਪਾਦਕ, ਨਿਬੰਧਕਾਰ, ਨਾਵਲ-ਕਾਰ, ਕਹਾਣੀਕਾਰ ਪ੍ਰੋਫ਼ੈਸਰ, ਪ੍ਰਿੰਸੀਪਲ ਆਦਿਕ ਸਾਹਮਣੇ ਆਏ ਅਤੇ ਇਹਨਾਂ ਨੂੰ ਸਾਰੇ ਕੇਰਲ ਵਿਚ ਆਦਰਯੋਗ ਦਰਜ਼ਾ ਦਿਵਾਉਣ ਵਿਚ ਸਹਾਇਤਾ ਕੀਤੀ।

ਸ੍ਰੀ ਨਾਰਾਇਣ ਗੁਰੂ ਨੇ ਧਾਰਮਕ ਰਸਮਾਂ, ਸਮਾਜਕ ਰੀਤੀ-ਰਿਵਾਜਾਂ ਅਤੇ ਆਮ ਲੋਕਾਂ ਦੇ ਰੋਜ਼ਾਨਾ ਦੇ ਕੰਮਾਂ ਨੂੰ ਸਾਰੀ ਪ੍ਰਗਤੀ ਦਾ ਮੂਲ ਮੰਨਿਆ। ਅਦਵੈਤਵਾਦੀਆਂ ਦਾ ਕਹਿਣਾ ਹੈ ਕਿ ਸਾਰੇ ਰਸਤੇ ਇਕ ਹੀ ਮੰਜ਼ਿਲ ਉਪਰ ਜਾ ਕੇ ਮਿਲ ਜਾਂਦੇ ਹਨ। ਗੁਰੂ ਨੇ ਉਹਨਾਂ ਵਿਚ ਇਕ ਸੁਧਾਰ ਕਰਦਿਆਂ ਕਿਹਾ ਹੈ ਕਿ ਹਰ ਆਦਮੀ ਦਾ ਸਫ਼ਰ

ਉਥੋਂ ਸ਼ੁਰੂ ਹੁੰਦਾ ਹੈ, ਜਿਥੋਂ ਉਹ ਆਪਣੇ ਆਪ ਨੂੰ ਉਸ ਰਸਤੇ ਉਪਰ ਚਲਣ ਵਾਸਤੇ ਸਹੀ ਸਮਝਦਾ ਹੈ। ਇਕ ਚੀਨੀ ਅਖੌਤ ਅਨੁਸਾਰ "ਆਦਮੀ ਜੀਵਨ ਦੀ ਸਭ ਤੋਂ ਲੰਬੀ ਯਾਤਰਾ ਉਸ ਪਹਿਲ ਕਦਮ ਨਾਲ ਸ਼ੁਰੂ ਕਰਦਾ ਹੈ ਜਦੋਂ ਉਹ ਚਲਣਾ ਸ਼ੁਰੂ ਕਰਦਾ ਹੈ।" ਸ੍ਰੀ ਨਾਰਾਇਣ ਗੁਰੂ ਨੇ ਵੀ ਆਪਣਾ ਸਫ਼ਰ ਉਸੇ ਕਦਮ ਨਾਲ ਸ਼ੁਰੂ ਕੀਤਾ ਸੀ ਅਤੇ ਆਪਣੇ ਜੀਵਨ ਦੇ ਸਾਰੇ ਰਸਤੇ ਉਪਰ ਆਪਣੇ ਅਨੁਯਾਈਆਂ ਦਾ, ਆਪਣੇ ਉਪਦੇਸ਼ਾਂ, ਸਮਾਜਕ ਪ੍ਰਥਾਵਾਂ ਵਿਚ ਸੁਧਾਰ, ਵੱਖੋ-ਵੱਖਰੀ ਕਿਸਮ ਦੇ ਮੰਦਰਾਂ ਦੀ ਉਸਾਰੀ ਅਤੇ ਇਹਨਾਂ ਸਭ ਤੋਂ ਉਪਰ ਵਿਖਾਵੇ ਤੇ ਪਾਖੰਡ-ਰਹਿਤ ਅਧਿਆਤਮਕ ਰਚਨਾਵਾਂ ਨਾਲ ਰਸਤਿਆਂ ਨੂੰ ਰੌਸ਼ਨ ਕੀਤਾ।

ਗੁਰੂ ਨੇ ਉਹਨਾਂ ਲੋਕਾਂ ਦੇ ਵਿਰੁਧ ਕੁਝ ਨਹੀਂ ਕਿਹਾ, ਜਿਹਨਾਂ ਨੇ ਲੰਬੇ ਸਮੇਂ ਤੋਂ ਆਪਣੇ ਨਿੱਜੀ-ਸਵਾਰਥਾਂ ਵਾਸਤੇ ਆਮ ਲੋਕਾਂ ਦੇ ਅਧਿਕਾਰਾਂ ਨੂੰ ਹਥਿਆਇਆ ਹੋਇਆ ਸੀ। ਉਹਨਾਂ ਨੇ ਆਪਣੇ ਰਸਤੇ ਉਪਰ ਚਲਣ ਵਾਲਿਆਂ ਨੂੰ ਵੀ ਇਹ ਸਮਝਾਇਆ ਹੋਇਆ ਸੀ ਕਿ ਉਹ ਦੂਸਰੇ ਧਰਮਾਂ ਨੂੰ ਮੰਨਣ ਵਾਲਿਆਂ ਦੀਆਂ ਭਾਵਨਾਵਾਂ ਨੂੰ ਠੇਸ ਨਾ ਪਹੁੰਚਾਣ ਅਤੇ ਨਾ ਹੀ ਕਿਸੇ ਦੀ ਨਿੰਦਿਆ ਕਰਨ। ਇਸਦਾ ਨਤੀਜਾ ਇਹ ਹੋਇਆ ਕਿ ਉੱਚੀਆਂ-ਜ਼ਾਤਾਂ ਦੇ ਆਜ਼ਾਦ ਖ਼ਿਆਲਾਂ ਵਾਲੇ ਨੇਤਾਵਾਂ ਨੇ ਉਹਨਾਂ ਦਾ ਆਦਰ ਕੀਤਾ ਅਤੇ ਨੀਵੇਂ ਵਰਗ ਦੇ ਦਲਿਤ ਲੋਕਾਂ ਦੇ ਉਧਾਰ ਵਾਸਤੇ ਗੁਰੂ ਦੇ ਚਲਾਏ ਜਾ ਰਹੇ ਅੰਦੋਲਨ ਵਿਚ ਉਹਨਾਂ ਦਾ ਸਾਥ ਦਿੱਤਾ। ਇਥੋਂ ਤੱਕ ਕਿ ਕੁਝ ਤਾਂ ਇਸ ਉਦੇਸ਼ ਵਾਸਤੇ ਜੇਲ੍ਹ ਵੀ ਗਏ। ਇਕ ਵਾਰ ਹਜ਼ਾਰਾਂ ਲੋਕ ਸੈਂਕੜੇ ਕਿਲੋਮੀਟਰ ਪੈਦਲ ਚਲ ਕੇ ਟਰਾਵਨਕੋਰ ਦੇ ਮਹਾਰਾਜਾ ਕੋਲ ਵੀ ਗਏ ਤਾਂ ਕਿ ਇਹਨਾਂ ਲੋਕਾਂ ਨੂੰ ਮੰਦਰਾਂ ਦੇ ਆਲੇ-ਦੁਆਲੇ ਜਾਣ ਦੀ ਆਜ਼ਾਦੀ ਮਿਲ ਸਕੇ। ਉਹਨਾਂ ਦੇ ਬਹੁਤ ਸਾਰੇ ਸੰਨਿਆਸੀ ਅਨੁਯਾਈ ਤਾਂ ਬ੍ਰਾਹਮਣ ਅਤੇ ਹੋਰ ਉੱਚ-ਸ਼੍ਰੇਣੀਆਂ ਤੋਂ ਆਏ ਸਨ।

ਇਹਨਾਂ ਨੂੰ ਇਸ ਕਰਾਂਤੀ ਵਿਚ ਬਿਨਾਂ ਕਿਸੇ ਕਿਸਮ ਦੇ ਖ਼ੂਨ-ਖ਼ਰਾਬੇ ਤੋਂ ਸਫ਼ਲਤਾ ਮਿਲੀ। ਸੰਸਾਰ ਵਿਚ ਜਿੱਥੇ ਕਿਤੇ ਵੀ ਨੀਵੇਂ, ਦਲਿਤ ਅਤੇ ਅਧਿਕਾਰਹੀਣ ਲੋਕ ਹਨ, ਉਹਨਾਂ ਵਾਸਤੇ ਗੁਰੂ ਦਾ ਸੁਨੇਹਾ ਹੈ—"ਪੜ੍ਹ-ਲਿਖ ਲਵੋ ਤਾਂ ਜੋ ਤੁਹਾਨੂੰ ਆਜ਼ਾਦੀ ਮਿਲ ਸਕੇ। ਆਪਣੇ ਆਪ ਨੂੰ ਸੰਗਠਿਤ ਕਰੋ ਤਾਂ ਜੋ ਤੁਸੀਂ ਸ਼ਕਤੀਸ਼ਾਲੀ ਬਣ ਸਕੋ। ਮਿਹਨਤ ਕਰੋ ਤਾਂ ਜੋ ਤੁਹਾਡੀ ਆਰਥਕ ਹਾਲਤ ਸੁਧਰ ਸਕੇ।" ਉਹਨਾਂ ਦਾ ਇਹ ਸੁਨੇਹਾ ਸਰਬਕਾਲੀ ਹੈ।

ਇਹ ਸਾਰੀਆਂ ਗੱਲਾਂ ਇਸ ਦ੍ਰਿੜ੍ਹ ਧਾਰਮਕ ਵਿਸ਼ਵਾਸ ਉਪਰ ਆਧਾਰਿਤ ਹੁੰਦੀਆਂ ਹਨ ਕਿ ਰੱਬ ਇਕ ਹੈ, ਅਸੀਂ ਸਾਰੇ ਉਸੇ ਦੇ ਵੱਖੋ-ਵੱਖਰੇ ਰੂਪ ਹਾਂ। ਜਿਵੇਂ ਹਰ ਆਦਮੀ ਦਾ ਚਿਹਰਾ ਦੂਸਰੇ ਆਦਮੀ ਤੋਂ ਵੱਖਰਾ ਹੁੰਦਾ ਹੈ ਪਰ ਫਿਰ ਕਿਸੇ ਨੂੰ ਇਸ ਗੱਲ ਉਪਰ ਕਿੰਤੂ ਨਹੀਂ ਹੁੰਦਾ ਕਿ ਅਸੀਂ ਸਾਰੇ ਮਨੁੱਖ ਹਾਂ ਅਤੇ ਅਸੀਂ ਸਾਰੇ ਉਸੇ ਇਕ ਰੱਬ ਦੀ ਸੰਤਾਨ ਹਾਂ।

ਗੁਰੂ ਦਾ ਇਹ ਅਦਵੈਤ-ਦਰਸ਼ਨ, ਆਪਸੀ ਮਿਲਵਰਤਣ ਅਤੇ ਬਰਾਬਰੀ ਦੀ ਭਾਵਨਾ ਨੂੰ ਮਨੁੱਖ ਦੀ ਵਸਤੂਵਾਦੀ ਅਤੇ ਵਿਸ਼ੈ-ਵਿਲਾਸੀ ਪ੍ਰਵਿਰਤੀ ਤੋਂ ਬਚਾਵੇਗਾ।

ਸੰਯੁਕਤ ਰਾਸ਼ਟਰ ਸੰਘ ਅਤੇ ਇਹੋ ਜਿਹੀਆਂ ਹੋਰ ਅੰਤਰਰਾਸ਼ਟਰੀ ਸੰਸਥਾਵਾਂ ਨੇ ਜੇ ਆਪਣੇ ਉਦੇਸ਼ ਵਿਚ ਸਫ਼ਲ ਹੋਣਾ ਹੈ ਤਾਂ "ਇਕ ਜਾਤ, ਇਕ ਧਰਮ ਅਤੇ ਇਕ ਈਸ਼ਵਰ" ਵਿਚ ਵਪਾਰਕ ਪ੍ਰਵਿਰਤੀ ਨਹੀਂ ਲਿਆਉਣੀ ਚਾਹੀਦੀ। ਸ੍ਰੀ ਨਾਰਾਇਣ ਗੁਰੂ ਦਾ ਸੁਨੇਹਾ ਸਰਬਕਾਲੀ ਤੇ ਸਰਬ-ਸਥਾਨੀ ਦ੍ਰਿਸ਼ਟੀ ਤੋਂ ਪ੍ਰਾਸੰਗਿਕ ਅਤੇ ਮੂਲਵਾਨ ਹੈ।

**ਮੁਰਕੋਟ ਕੁੰਨਹੱਪਾ**

# ਤਤਕਰਾ

# 1. ਜਨਮ ਅਤੇ ਬਚਪਨ

ਸ੍ਰੀ ਨਾਰਾਇਣ ਗੁਰੂ ਦਾ ਜਨਮ 1856 ਈਸਵੀ ਵਿਚ ਉਸ ਵੇਲੇ ਦੀ ਰਿਆਸਤ ਟਰਾਵਨਕੋਰ ਦੀ ਰਾਜਧਾਨੀ ਤ੍ਰਿਵੰਦਰਮ ਤੋਂ 12 ਕਿਲੋਮੀਟਰ ਦੂਰ ਚੇਂਬਾਜਤਨੀ ਨਾਮੀ ਛੋਟੇ ਜਿਹੇ ਕਸਬੇ ਵਿਚ ਹੋਇਆ ਸੀ। ਅੱਜ ਤ੍ਰਿਵੰਦਰਮ ਕੇਰਲ ਦੀ ਰਾਜਧਾਨੀ ਹੈ। ਇਹ ਭਾਰਤ ਦੇ ਸੁੰਦਰਤਾ ਵਾਲੇ ਕੁਝ ਕੁ ਪ੍ਰਦੇਸ਼ਾਂ ਵਿੱਚੋਂ ਇਕ ਹੈ। ਇਹ ਭਾਰਤ ਦੇ ਦੱਖਣ-ਪੱਛਮ ਵਿਚ ਸਥਿਤ ਹੈ। ਇਸਦੇ ਪੂਰਬ ਵਿਚ ਪੱਛਮੀ ਘਾਟ ਅਤੇ ਪੱਛਮ ਵਿਚ ਅਰਬ ਦੀ ਖਾੜੀ ਹੈ ਜਿਹੜੀ ਭਾਰਤ ਦੀ ਸੀਮਾ ਦਾ ਕੰਮ ਵੀ ਕਰਦੀ ਹੈ।

ਨਾਇਰ ਅਤੇ ਏਜ਼ਾਵਾ ਕੇਰਲ ਦੀਆਂ ਦੋ ਪ੍ਰਮੁੱਖ ਜਾਤਾਂ ਹਨ। ਵਰਣ-ਪ੍ਰਥਾ ਅਨੁਸਾਰ ਨਾਇਰ ਉੱਚ-ਸਥਾਨ ਪ੍ਰਾਪਤ ਸ਼ੂਦਰ ਸਨ। ਇਸ ਵਾਸਤੇ ਸਵਰਣ ਜਾਤ-ਸਮੂਹ ਦੇ ਅਧੀਨ ਆਉਂਦੇ ਸਨ, ਜਦੋਂ ਕਿ ਏਜ਼ਾਵਾ ਅਸਵਰਣ, ਅਛੂਤ ਅਤੇ ਸਮਾਜ ਤੋਂ ਕਟੇ ਹੋਏ ਮੰਨੇ ਜਾਂਦੇ ਸਨ। ਸ੍ਰੀ ਨਾਰਾਇਣ ਗੁਰੂ ਏਜ਼ਾਵਾ ਜਾਤ ਵਿਚ ਪੈਦਾ ਹੋਏ ਸਨ।

ਉਸ ਵੇਲੇ ਇਹ ਮੰਨਿਆ ਜਾਂਦਾ ਸੀ ਕਿ ਕੋਈ ਵੀ ਸਵਰਣ, ਏਜ਼ਾਵਾ ਤੋਂ 32 ਫੁੱਟ ਦੀ ਦੂਰੀ ਤੋਂ ਸੰਪਰਕ ਵਿਚ ਆਉਣ ਨਾਲ ਵੀ ਭਿਟਿਆ ਜਾਂਦਾ ਹੈ। ਵਰਣ-ਪ੍ਰਥਾ ਦੀ ਉੱਚਤਾ ਅਨੁਸਾਰ ਇਹ ਦੂਰੀ ਵਧਦੀ ਜਾਂਦੀ ਸੀ। ਇਸ ਲਈ 32 ਫੁੱਟ ਦੀ ਦੂਰੀ ਇਕ ਬ੍ਰਾਹਮਣ ਨੂੰ ਅਸ਼ੁਧ ਕਰ ਦੇਂਦੀ ਸੀ। ਇਸੇ ਤਰ੍ਹਾਂ ਇਹ ਦੂਰੀ ਏਜ਼ਾਵਾ ਜਾਤ ਤੋਂ ਹੇਠਲੇ ਵਰਣਾਂ ਵਾਸਤੇ ਉਹਨਾਂ ਦੀ ਜਾਤ ਦੇ ਆਧਾਰ ਤੇ ਤਰਤੀਬਵਾਰ ਵਧਦੀ ਜਾਂਦੀ ਸੀ। ਇਹਨਾਂ ਅਸਵਰਣਾ ਨਾਲ ਕੀਤੇ ਗਏ ਦੁਰਵਿਹਾਰ ਐਨੇ ਭਿਆਨਕ ਅਤੇ ਬੇਦਲੀਲੇ ਹੁੰਦੇ ਸਨ ਕਿ ਇਸ ਸਭ ਕੁਝ ਨੂੰ ਵੇਖਦਿਆਂ ਸਵਾਮੀ ਵਿਵੇਕਾਨੰਦ ਨੇ ਇਕ ਵਾਰ ਕੇਰਲ ਨੂੰ 'ਭਾਰਤ ਦੇ ਪਾਗਲਖ਼ਾਨੇ' ਦੀ ਸੰਗਿਆ ਦਿਤੀ।

ਇਹ ਸਭ ਕੁਝ ਹੋਣ ਦੇ ਬਾਵਜੂਦ ਉਹਨਾਂ ਦੇ ਪਾਗਲਪਨ ਵਿਚ ਉਹਨਾਂ ਦੀਆਂ ਆਪਣੀਆਂ ਜੀਵਨ-ਵਿਧੀਆਂ ਅਤੇ ਤੌਰ-ਤਰੀਕੇ ਸਨ। ਇਹਨਾਂ ਜਾਤ-ਬੰਧਨਾਂ ਦੇ ਕੁਝ ਅਪਵਾਦ ਵੀ ਸਨ ਜਿਹਨਾਂ ਨੇ ਕੇਰਲ ਨੂੰ ਅਜੂਬੇ ਪੈਦਾ ਕਰਨ ਵਾਲਾ ਭਾਰਤੀ ਰਾਜ ਬਣਾਈ ਰਖਿਆ। ਸ੍ਰੀ ਨਾਰਾਇਣ ਗੁਰੂ ਦੇ ਜਨਮ-ਸਥਾਨ ਉਪਰ ਹੀ ਇਸ ਗੱਲ ਦੇ ਸਬੂਤ ਮਿਲਦੇ ਹਨ ਕਿ ਨਾਇਰ ਅਤੇ ਏਜ਼ਾਵਾ ਇਸ ਦੂਰੀ ਸੰਬੰਧੀ ਭੇਦ ਨੂੰ ਬਣਾਈ

ਰਖਦਿਆਂ ਵੀ ਇਕ ਦੂਜੇ ਨਾਲ ਮਿਲਜੁਲ ਕੇ ਕੰਮ ਕਰਦੇ ਸਨ। ਏਜਾਵਾ ਜਨਸੰਖਿਆ ਵਿਚ ਵਧੇਰੇ ਖੇਤੀ ਬਾੜੀ ਕਰਨ ਵਾਲੇ ਅਤੇ ਸ਼ਰਾਬ ਕੱਢਣ ਵਾਲੇ ਸਨ। ਇਹ ਲੋਕ ਮਾੜੇ ਸਮੇਂ ਵਿਚ ਵੀ ਪਿੰਡ ਦੇ ਮੁੱਖੀਏ ਦਾ ਪੂਰਾ ਸਾਥ ਦਿੰਦੇ ਸਨ। ਇਸ ਨੇੜਤਾ ਦਾ ਇਕ ਦੂਸਰਾ ਉਦਾਹਰਣ ਭਗਵਤੀ ਦਾ ਉਹ ਮੰਦਰ ਹੈ ਜਿਹੜਾ ਨਾਰਾਇਣ ਗੁਰੂ ਦੇ ਜਨਮ-ਸਥਾਨ ਤੋਂ ਥੋੜ੍ਹੀ ਦੂਰ ਹੈ ਅਤੇ ਜਿਥੇ ਨਾਇਰ ਤੇ ਏਜਾਵਾ ਦੋਵੇਂ ਮਿਲ ਕੇ ਉੱਤਸਵ ਮਨਾਉਂਦੇ ਸਨ। ਇਸ ਮੰਦਰ ਦੇ ਦੋਹੀਂ ਪਾਸੀਂ ਬਣੇ ਹੋਏ ਦੋ ਚਬੂਤਰੇ ਇਸ ਗੱਲ ਦਾ ਸਬੂਤ ਹਨ ਕਿ ਇਹਨਾਂ ਵਿੱਚੋਂ ਇਕ ਉਪਰ ਏਜਾਵਾ ਅਤੇ ਦੂਸਰੇ ਉਪਰ ਨਾਇਰ ਬੈਠ ਕੇ ਧਾਰਮਕ ਰਸਮਾਂ ਪੂਰੀਆਂ ਕਰਦੇ ਸਨ।

## ਗਊਸ਼ਾਲਾ

ਸ੍ਰੀ ਨਾਰਾਇਣ ਗੁਰੂ ਦੇ ਜਨਮ ਸਥਾਨ ਦੇ ਨੇੜੇ ਹੀ ਇਕ ਝੁੱਗੀ ਹੈ ਜਿਸਨੂੰ ਵੇਖ ਕੇ ਗਊਸ਼ਾਲਾ ਦਾ ਭੁਲੇਖਾ ਪੈ ਸਕਦਾ ਹੈ। ਇਸ ਖ਼ਸਤਾ-ਹਾਲ ਝੁੱਗੀ ਦੇ ਤਿੰਨ ਕਮਰਿਆਂ ਵਿਚ ਹਵਾ ਤੇ ਰੌਸ਼ਨੀ ਜਾਣ ਦਾ ਇਕੋ-ਇਕ ਰਸਤਾ ਲੋਹੇ ਦੀਆਂ ਤਿੰਨ ਸੀਖਾਂ ਵਿੱਚੋਂ ਹੈ ਜਿਹੜੀਆਂ ਕਿ ਵਿਹੜੇ ਵਿਚ ਲਗੀਆਂ ਹੋਈਆਂ ਹਨ। ਇਸੇ ਝੁੱਗੀ ਵਿਚ ਨਾਰਾਇਣ ਗੁਰੂ ਦਾ ਜਨਮ ਹੋਇਆ ਸੀ। ਉਹਨਾਂ ਦੇ ਪਿਤਾ ਦਾ ਨਾਮ ਮਦਨ ਅਤੇ ਮਾਤਾ ਦਾ ਨਾਮ ਕੁੱਟੀ ਸੀ। ਉਹਨਾਂ ਦੇ ਪਿਤਾ ਅਧਿਆਪਕ ਤੇ ਹਕੀਮ ਸਨ।

ਉਸ ਵੇਲੇ ਜਦੋਂ ਏਜਾਵਾ ਸਿਰਫ ਹਕੀਮ ਹੀ ਨਹੀਂ, ਸਗੋਂ ਨੀਚ ਤੇ ਦਰਿੱਦਰ ਵੀ ਮੰਨੇ ਜਾਂਦੇ ਸਨ, ਬਹੁਤ ਸਾਰੇ ਐਸੇ ਏਜਾਵਾ ਸਨ ਜਿਹੜੇ ਆਯੁਰਵੈਦਿਕ-ਪੱਧਤੀ, ਜਿਸਦਾ ਸਾਰਾ ਸਾਹਿੱਤ ਸੰਸਕ੍ਰਿਤ ਵਿਚ ਹੀ ਮਿਲਦਾ ਹੈ, ਰਾਹੀਂ ਇਲਾਜ ਕਰਦੇ ਸਨ। ਇਹ ਇਸ ਗੱਲ ਦਾ ਸਬੂਤ ਹੈ ਕਿ ਏਜਾਵਿਆਂ ਵਿਚ ਉੱਚ ਕੋਟੀ ਦੇ ਸੰਸਕ੍ਰਿਤ ਅਚਾਰੀਆ ਵੀ ਸਨ। ਕੇਰਲ ਦਾ ਸਾਰਾ ਭੂਗੋਲ ਏਜਾਵਾ ਹਕੀਮਾਂ ਤੇ ਸੰਸਕ੍ਰਿਤ ਅਚਾਰੀਆਂ ਨਾਲ ਭਰਿਆ ਪਿਆ ਹੈ। ਸੋ ਕਿਹਾ ਜਾ ਸਕਦਾ ਹੈ ਕਿ ਸੰਸਕ੍ਰਿਤ ਤੇ ਆਯੁਰਵੇਦ ਨੂੰ ਆਮ ਲੋਕਾਂ ਵਿਚ ਜੀਊਂਦਾ ਰਖਣ ਦਾ ਮਾਣ ਇਹਨਾਂ ਏਜਾਵਾ ਹਕੀਮਾਂ ਅਤੇ ਸੰਸਕ੍ਰਿਤ ਅਚਾਰੀਆਂ ਨੂੰ ਹੀ ਪ੍ਰਾਪਤ ਹੈ। ਇਹ ਵੀ ਸੱਚ ਹੈ ਕਿ ਸੰਸਕ੍ਰਿਤ ਤੇ ਆਯੁਰਵੇਦ ਜਿਹੇ ਸ਼ਾਸਤਰਾਂ ਦੇ ਆਗੂ ਨੰਬੂਦਰੀ ਬ੍ਰਾਹਮਣ ਹੀ ਸਨ ਪਰ ਇਕ ਤਾਂ ਉਹ ਗਿਣਤੀ ਵਿਚ ਘੱਟ ਸਨ ਅਤੇ ਦੂਸਰਾ ਆਮ ਲੋਕਾਂ ਦੀ ਪਹੁੰਚ ਇਹਨਾਂ ਲੋਕਾਂ ਤਕ ਨਹੀਂ ਸੀ।

ਸ੍ਰੀ ਨਾਰਾਇਣ ਗੁਰੂ ਦੇ ਮਾਮਾ ਸੰਸਕ੍ਰਿਤ ਅਚਾਰੀਆ ਅਤੇ ਹਕੀਮ ਸਨ। ਇਕ ਸਮਾਜ-ਸੁਧਾਰਕ ਦੇ ਨਾਤੇ ਉਹਨਾਂ ਨੇ ਆਪਣੀ ਜਾਤ ਦੇ ਉਧਾਰ ਵਾਸਤੇ ਤਾਂ ਬੜੀ ਮਿਹਨਤ ਕੀਤੀ ਪਰ ਏਜਾਵਾ ਤੋਂ ਇਲਾਵਾ ਦੂਜੀਆਂ ਹੋਰ ਨੀਵੀਆਂ ਜਾਤਾਂ ਨੂੰ ਜਾਣ-ਬੁਝ ਕੇ ਅਣਗੌਲਿਆਂ ਹੀ ਰਖਿਆ। ਅਛੂਤ ਤੇ ਵਿਵਰਜਨਾ ਕਿਸੇ ਵੀ ਜਾਤ ਵਾਸਤੇ ਉਸ ਵੇਲੇ ਤੱਕ ਸਰਾਪ ਨਹੀਂ ਬਣਦੀ ਜਦੋਂ ਤਕ ਕਿ ਇਹ ਲੱਛਣ ਉਸਤੋਂ ਹੇਠਲੀ ਜਾਤ ਉਪਰ ਲਾਗੂ ਨਹੀਂ ਹੁੰਦੇ।

## ਬਚਪਨ ਦੀਆਂ ਸ਼ਰਾਰਤਾਂ

ਜਿਸ ਤਰ੍ਹਾਂ ਸਵਾਮੀ ਵਿਵੇਕਾਨੰਦ; ਰਾਮ ਕ੍ਰਿਸ਼ਨ ਪਰਮਹੰਸ ਦੇ ਪਿਆਰੇ ਚੇਲੇ ਸਨ, ਉਸੇ ਤਰ੍ਹਾਂ ਸ੍ਰੀ ਨਾਰਾਇਣ ਗੁਰੂ; ਮਹਾਂਕਵੀ ਕੁਮਾਰਨ ਆਸ਼ਨ ਦੇ ਚੇਲੇ ਸਨ। ਕੁਮਾਰਨ ਆਸ਼ਨ ਨੇ ਸ੍ਰੀ ਨਾਰਾਇਣ ਗੁਰੂ (ਜਿਹਨਾਂ ਨੂੰ ਉਹ ਪਿਆਰ ਨਾਲ ਨਾਨੂ ਕਹਿੰਦੇ ਸਨ) ਦੇ ਬਾਰੇ ਲਿਖਿਆ ਹੈ ਕਿ ਨਾਨੂ ਬੜਾ ਸ਼ਰਾਰਤੀ ਮੁੰਡਾ ਸੀ। ਕੁਮਾਰਨ ਆਸ਼ਨ ਵੱਲੋਂ ਦੱਸੀਆਂ ਘਟਨਾਵਾਂ ਬੜੀਆਂ ਮਹੱਤਵਪੂਰਨ ਹਨ। ਨਾਨੂ ਦੀਆਂ ਸ਼ਰਾਰਤਾਂ ਦਾ ਜ਼ਿਕਰ ਕਰਦਿਆਂ ਉਹ ਕਹਿੰਦੇ ਹਨ ਕਿ ਨਾਨੂ ਕਿਸੇ ਨੀਵੀਂ ਜਾਤ ਦੇ ਬੰਦੇ ਨੂੰ ਛੂਹ ਕੇ ਘਰ ਦੇ ਕਿਸੇ ਪਰੰਪਰਾਵਾਦੀ ਵਿਅਕਤੀ ਨੂੰ ਛੂਹ ਕੇ ਉਸਨੂੰ ਅਸ਼ੁਧ ਕਰਕੇ ਬੜਾ ਖ਼ੁਸ਼ ਹੁੰਦੇ ਸਨ। ਇਸੇ ਤਰ੍ਹਾਂ ਦੇਵੀ-ਦੇਵਤਿਆਂ ਦੇ ਚੜ੍ਹਾਵੇ ਲਈ ਰਖੇ ਫੱਲ ਅਤੇ ਮਿਠਾਈਆਂ ਨੂੰ ਝਪਟਾ ਮਾਰਨਾ ਉਹਨਾਂ ਦੇ ਲੱਛਣਾਂ ਵਿੱਚੋਂ ਇਕ ਹੁੰਦਾ ਸੀ। ਉਹ ਉਸਨੂੰ ਬੜੇ ਮਜ਼ੇ ਨਾਲ ਖਾਂਦੇ ਤੇ ਕਹਿੰਦੇ "ਜੇ ਮੈਂ ਸੰਤੁਸ਼ਟ ਹੁੰਦਾ ਹਾਂ ਤਾਂ ਰੱਬ ਵੀ ਖ਼ੁਸ਼ ਹੋਵੇਗਾ।"

ਇਹ ਸਨ ਨਾਨੂ ਦੀਆਂ ਕੁਝ ਬਚਪਨ ਦੀਆਂ ਸ਼ਰਾਰਤਾਂ। ਬਾਅਦ ਵਿਚ ਇਹੀ ਨਾਨੂ ਅਦਵੈਤਵਾਦੀ ਬਣ ਗਿਆ।

ਉਹਨਾਂ ਦੇ ਇਕ ਹੋਰ ਸਮਕਾਲੀ ਮੂਲਰ ਐਸ ਪਧਨਾਭ ਪੱਨਿਕਰ ਜਿਹੜੇ ਨਾਨੂ ਨੂੰ ਬੜੀ ਨੇੜਿਓਂ ਜਾਣਦੇ ਸਨ; ਕਹਿੰਦੇ ਹਨ ਕਿ ਨਾਨੂ ਵਿਚ ਗ਼ਰੀਬਾਂ ਤੇ ਦਲਿਤਾਂ ਵਾਸਤੇ ਜਨਮ ਜਾਤ ਹਮਦਰਦੀ, ਦੁਨੀਆਦਾਰੀ ਪ੍ਰਤੀ ਨਿਰਮੋਹ ਅਤੇ ਬਾਲਪਣ ਤੋਂ ਹੀ ਧਾਰਮਕ ਪਰਵਿਰਤੀ ਵੀ ਸੀ।

ਇਕ ਦਿਨ ਸ਼ਾਮ ਵੇਲੇ ਜਦੋਂ ਉਹ ਦੂਜੇ ਬੱਚਿਆਂ ਨਾਲ ਸਕੂਲੋਂ ਘਰ ਆ ਰਹੇ ਸਨ ਤਾਂ ਉਹਨਾਂ ਨੇ ਰਸਤੇ ਵਿਚ ਇਕ ਸੰਨਿਆਸੀ ਵੇਖਿਆ। ਉਹਦੇ ਜੋਗੀਆ ਕਪੜੇ, ਲੰਬੀ ਦਾੜ੍ਹੀ ਅਤੇ ਖਿੰਡੇ ਹੋਏ ਵਾਲ ਬੱਚਿਆਂ ਨੂੰ ਬੜੇ ਅਜੀਬ ਲੱਗੇ। ਉਹਨਾਂ ਬੱਚਿਆਂ ਨੇ ਉਸ ਸੰਨਿਆਸੀ ਦਾ ਮਖ਼ੌਲ ਉਡਾਇਆ। ਉਸਨੂੰ ਤੰਗ ਕੀਤਾ ਅਤੇ ਵੱਟੇ ਮਾਰੇ। ਨਾਨੂ ਤੋਂ ਇਹ ਸਭ ਕੁਝ ਨਾ ਵੇਖਿਆ ਗਿਆ। ਪਰ ਉਹ ਐਨਾ ਵੱਡਾ ਵੀ ਨਹੀਂ ਸੀ ਕਿ ਦੂਜੇ ਬੱਚਿਆਂ ਨੂੰ ਸੰਨਿਆਸੀ ਨੂੰ ਤੰਗ ਕਰਨ ਤੋਂ ਰੋਕ ਸਕਦਾ। ਉਹਨਾਂ ਬੱਚਿਆਂ ਨੂੰ ਇਹ ਸਮਝਾ ਸਕਦਾ ਕਿ ਉਹ ਜੋ ਕੁਝ ਕਰ ਰਹੇ ਹਨ ਉਹ ਗ਼ਲਤ ਹੈ। ਅਖ਼ੀਰ ਜਦੋਂ ਉਹ ਹੋਰ ਕੁਝ ਨਾ ਕਰ ਸਕਿਆ ਤਾਂ ਉਸਨੇ ਉੱਚੀ ਉੱਚੀ ਰੋਣਾ ਸ਼ੁਰੂ ਕਰ ਦਿੱਤਾ। ਇਹ ਵੇਖ ਕੇ ਬਾਕੀ ਦੇ ਸਾਰੇ ਬੱਚੇ ਹੈਰਾਨ ਹੋ ਗਏ। ਸੰਨਿਆਸੀ ਨੇ ਜਦੋਂ ਉਸ ਨੂੰ ਰੋਂਦਿਆਂ ਵੇਖਿਆ ਤਾਂ ਉਸ ਕੋਲ ਜਾ ਕੇ ਪਿਆਰ ਕੀਤਾ ਅਤੇ ਫੇਰ ਮੋਢੇ ਉਪਰ ਚੁੱਕ ਕੇ ਨਾਨੂ ਨੂੰ ਉਸਦੇ ਘਰ ਲੈ ਗਿਆ। ਬਾਕੀ ਬੱਚੇ ਅਚੇਤ, ਪ੍ਰਭਾਵਹੀਣ, ਜੜ੍ਹ ਤੇ ਅਪਰਾਧੀਆਂ ਵਾਂਗ ਉਹਨਾਂ ਦੇ ਪਿੱਛੇ ਤੁਰਦੇ ਗਏ।

ਨਾਨੂ ਦਾਰਸ਼ਨਿਕ ਵਿਚਾਰਾਂ ਵਿਚ ਆਪਣੀ ਉਮਰ ਤੋਂ ਬਹੁਤ ਅੱਗੇ ਨਿਕਲ ਗਏ ਸਨ। ਉਹ ਆਪਣੇ ਤੋਂ ਵੱਡਿਆਂ ਨਾਲ ਜਿਸ ਆਤਮ-ਵਿਸ਼ਵਾਸ ਨਾਲ ਦਾਰਸ਼ਨਿਕ ਵਿਸ਼ਿਆਂ ਬਾਰੇ ਸੰਵਾਦ ਕਰਦੇ ਉਸ ਤੋਂ ਸਾਰੇ ਹੈਰਾਨ ਰਹਿ ਜਾਂਦੇ ਸਨ।

ਉਹ ਆਮ ਤੌਰ ਤੇ ਆਪਣੇ ਵਿਚਾਰਾਂ ਵਿਚ ਹੀ ਗੁਆਚੇ ਰਹਿੰਦੇ। ਇਉਂ ਲੱਗਦਾ ਸੀ ਕਿ ਉਹ ਉਸ ਵੇਲੇ ਉਹਨਾਂ ਸਾਰੀਆਂ ਉਲਝਣਾਂ ਨੂੰ ਸੁਲਝਾ ਰਹੇ ਹੋਣ ਜਿਹਨਾਂ ਦਾ ਹਲ ਉਹਨਾਂ ਤੋਂ ਵੱਡਿਆਂ ਕੋਲ ਵੀ ਨਹੀਂ ਸੀ। ਇਹ ਉਲਝਣਾਂ ਉਹਨਾਂ ਨੂੰ ਬੜਾ ਪਰੇਸ਼ਾਨ ਕਰਦੀਆਂ ਸਨ।

ਜਦੋਂ ਉਹ ਛੇ ਸਾਲ ਦੇ ਸਨ ਤਾਂ ਉਹਨਾਂ ਦੇ ਘਰ ਵਿਚ ਕਿਸੇ ਨੇੜਲੇ ਰਿਸਤੇਦਾਰ ਦੀ ਮੌਤ ਹੋ ਗਈ। ਸਸਕਾਰ ਤੋਂ ਅਗਲੇ ਦਿਨ ਹੀ ਨਾਨੂ ਨੂੰ ਘਰ ਵਿਚ ਨਾ ਵੇਖ ਕੇ ਸਾਰਾ ਪਰਿਵਾਰ ਬੜਾ ਦੁੱਖੀ ਹੋਇਆ। ਉਸ ਨੂੰ ਹਰ ਥਾਂ ਤੋਂ ਲੱਭਿਆ ਗਿਆ ਪਰ ਕੋਈ ਸਫਲਤਾ ਨਾ ਮਿਲੀ। ਸੂਰਜ ਡੁੱਬ ਗਿਆ ਪਰ ਨਾਨੂ ਘਰ ਨਾ ਪਰਤਿਆ। ਜਦੋਂ ਸਾਰੇ ਘਰ ਵਾਲੇ ਲੱਭ ਲੱਭ ਕੇ, ਥੱਕ ਕੇ ਉਤਸ਼ਾਹ ਹੀਣ ਤੇ ਘਬਰਾਏ ਹੋਏ ਸਨ ਤਾਂ ਅਚਾਨਕ ਖੇਤਾਂ ਤੋਂ ਆਏ ਇਕ ਹਰੀਜਨ ਨੇ ਹੱਫਦਿਆਂ ਹੋਇਆਂ ਕਿਹਾ ਕਿ ਉਸਨੇ ਨਾਨੂ ਨੂੰ ਇਕ ਜੰਗਲ ਵਿਚ ਲੁੱਕ ਕੇ ਬੈਠਿਆਂ ਵੇਖਿਆ ਹੈ।

ਨਾਨੂ ਦੇ ਮਾਮਾ, ਮਾਸੀ, ਭਤੀਜੇ ਤੇ ਹੋਰ ਸਾਰੇ ਲੋਕ ਇਹ ਸੁਣਦਿਆਂ ਹੀ ਉਸ ਪਾਸੇ ਵੱਲ ਦੌੜੇ ਅਤੇ ਉਸਨੂੰ ਆਪਣੇ ਕੁੱਛੜ ਚੁੱਕ ਕੇ ਘਰ ਲੈ ਆਏ। ਜਦੋਂ ਉਹਨਾਂ ਨੇ ਉੱਤਸੁਕਤਾ ਨਾਲ ਨਾਨੂ ਨੂੰ ਜੰਗਲ ਵਿਚ ਜਾਣ ਬਾਰੇ ਪੁੱਛਿਆ ਤਾਂ ਉਸਨੇ ਜਵਾਬ ਦਿੱਤਾ—

"ਦੋ ਦਿਨ ਪਹਿਲਾਂ ਚਾਚਾ ਮਰਿਆ ਸੀ ਤਾਂ ਸਾਰੇ ਰੋ ਪਿੱਟ ਰਹੇ ਸਨ। ਪਰ ਥੋੜ੍ਹੇ ਦਿਨਾਂ ਵਿਚ ਹੀ ਸਾਰਿਆਂ ਦੇ ਚਿਹਰਿਆਂ ਉਪਰ ਖ਼ੁਸ਼ੀ, ਹਾਸਾ, ਮਜ਼ਾਕ ਕਿਵੇਂ ਪਰਤ ਆਈ? ਸਾਰਾ ਦੁੱਖ ਇਕਦਮ ਖ਼ਤਮ ਕਿਵੇਂ ਹੋ ਗਿਆ? ਇਸ ਸਾਰੇ ਕੁਝ ਨੇ ਮੈਨੂੰ ਸਾਰਿਆਂ ਤੋਂ ਵੱਖਰਾ, ਇਕੱਲਾ, ਜੰਗਲ ਵਿਚ ਜਾ ਕੇ ਲੁੱਕ-ਬੈਠਣ ਲਈ ਪ੍ਰੇਰਿਤ ਕੀਤਾ ਸੀ।"

ਇਹ ਸੁਣ ਕੇ ਸਾਰੇ ਨਿਰੁੱਤਰ ਹੋ ਗਏ, ਕਿਉਂਕਿ ਉਹ ਉਸ ਛੋਟੇ ਜਿਹੇ ਬੱਚੇ ਨੂੰ ਮੌਤ ਤੇ ਦੁੱਖ ਦਾ ਰਹੱਸ ਨਹੀਂ ਸੀ ਸਮਝਾ ਸਕਦੇ। ਉਹ ਇਹ ਵੀ ਨਾ ਸਮਝਾ ਸਕੇ ਕਿ ਸਮਾਂ ਦੁੱਖ ਦੇ ਜ਼ਖ਼ਮਾਂ ਨੂੰ ਕਿਵੇਂ ਭਰ ਦਿੰਦਾ ਹੈ। ਸੋ ਇਹ ਛੇ ਸਾਲਾਂ ਦਾ ਮੁੰਡਾ ਇਸੇ ਰਹੱਸ ਨਾਲ ਜੂਝਣ ਵਾਸਤੇ ਜੰਗਲ ਦੇ ਇਕਾਂਤ ਵਿਚ ਚਲਾ ਗਿਆ ਸੀ।

# 2. ਵਿਦਿਆ

ਨਾਨੂ ਦੀ ਪੜ੍ਹਾਈ ਪੰਜ ਸਾਲ ਦੀ ਉਮਰ ਵਿਚ ਹੀ ਸ਼ੁਰੂ ਹੋ ਗਈ ਸੀ। ਉਹਨਾਂ ਦੇ ਗੁਰੂ ਚੇਂਬਾਜਨਤੀ ਪਿੱਲੇ ਜਿਹੜੇ ਆਪਣੇ ਇਲਾਕੇ ਦੇ ਬੜੇ ਵੱਡੇ ਵਿਦਵਾਨ, ਜੋਤਿਸ਼-ਅਚਾਰੀਆ, ਉੱਚ ਆਦਰਸ਼ ਵਾਲੇ ਅਤੇ ਜਾਣੇ-ਪਛਾਣੇ ਸਵਰਣ ਸਨ; ਰਾਹੀਂ ਹੋਈ।

ਉਸ ਵੇਲੇ ਸੰਸਕ੍ਰਿਤ ਭਾਸ਼ਾ ਜਿਹੜੀ ਕਦੀ ਕਦੀ ਬ੍ਰਹਮੀ ਲਿਪੀ ਵਿਚ ਲਿਖੀ ਜਾਂਦੀ ਸੀ; ਦਾ ਸਧਾਰਣ ਗਿਆਨ ਹੀ ਸਿਖਿਆ ਦਾ ਉਦੇਸ਼ ਮੰਨਿਆ ਜਾਂਦਾ ਸੀ। ਨਾਰਾਇਣ ਪੜ੍ਹਾਈ ਵਿਚ ਬੜੇ ਤੇਜ਼ ਦਿਮਾਗ ਸਨ। ਉਹਨਾਂ ਨੂੰ ਜੋ ਕੁਝ ਵੀ ਇਕ ਵਾਰ ਸਿਖਾ ਦਿਤਾ ਜਾਂਦਾ ਉਸਨੂੰ ਕਦੇ ਵੀ ਨਹੀਂ ਸਨ ਭੁੱਲਦੇ। ਸੰਸਕ੍ਰਿਤ ਸਾਹਿਤ ਦੇ ਜ਼ਰੂਰੀ ਅਧਿਅਨ ਤੋਂ ਬਾਅਦ ਉਸ ਮੁੱਢਲੇ ਸਕੂਲ ਵਿਚ ਉਚ-ਵਿਦਿਆ ਦਾ ਕੋਈ ਪ੍ਰਬੰਧ ਨਹੀਂ ਸੀ। ਇਸ ਵਾਸਤੇ ਨਾਰਾਇਣ ਗੁਰੂ ਦੇ ਮਾਮਾ ਆਪਣੇ ਭਣੇਵੇਂ ਨੂੰ ਵਿਹਲੇ ਸਮੇਂ ਘਰ ਵਿਚ ਹੀ ਪੜ੍ਹਾਉਂਦੇ ਰਹੇ, ਤੇਜ਼-ਦਿਮਾਗ ਨਾਰਾਇਣ ਨੂੰ ਪੜ੍ਹਾਉਣ ਦਾ ਵੱਖਰਾ ਹੀ ਆਨੰਦ ਸੀ। ਕ੍ਰਿਸ਼ਣ ਵਾਡਿਗਰ ਉਹਨਾਂ ਦੀ ਬਚਪਨ ਦੀ ਸਿਆਣਪ ਤੋਂ ਹੈਰਾਨ ਰਹਿ ਜਾਂਦੇ ਸਨ।

ਨਾਨੂ ਨੂੰ ਉੱਚ-ਵਿਦਿਆ ਦੇਣ ਵਾਸਤੇ ਨਾ ਤਾਂ ਨੇੜੇ ਕੋਈ ਸਕੂਲ ਸੀ ਅਤੇ ਨਾ ਹੀ ਉਸ ਨੂੰ ਦੂਰ ਗੁਰੂਕੁਲ ਵਿਚ ਭੇਜਣਾ ਸੰਭਵ ਸੀ, ਕਿਉਂਕਿ ਉਹ ਅਜੇ ਬੜਾ ਛੋਟਾ ਸੀ।

**ਗਵਾਲਾ**

ਸੋ ਨਾਰਾਇਣ ਗੁਰੂ ਗਵਾਲਾ ਬਣ ਗਿਆ। ਉਹ ਨੇੜੇ ਦੇ ਪਹਾੜਾਂ ਅਤੇ ਜੰਗਲਾਂ ਵਿਚ ਆਪਣੀ ਇੱਕਲਤਾ ਦਾ ਆਨੰਦ ਮਾਣਦਾ ਰਹਿੰਦਾ ਅਤੇ ਉਸ ਦੀਆਂ ਗਊਆਂ ਆਰਾਮ ਨਾਲ ਇਧਰ-ਉਧਰ ਚਰਦੀਆਂ ਰਹਿੰਦੀਆਂ ਤੇ ਅਰਾਮ ਕਰਦੀਆਂ। ਖ਼ਿਆਲਾਂ ਵਿਚ ਗੁਆਚਾ ਇਹ ਗਵਾਲਾ, ਕਾਜੂ ਦੇ ਦਰਖ਼ਤਾਂ ਉਪਰ ਬੈਠ ਕੇ, ਸਿਖੇ ਹੋਏ ਸਲੋਕਾਂ ਦਾ ਪਾਠ ਕਰਦਾ ਰਹਿੰਦਾ ਅਤੇ ਉਹਨਾਂ ਦੇ ਅਰਥਾਂ ਨੂੰ ਜ਼ਿੰਦਗੀ ਵਿਚ ਭਾਲਦਾ ਰਹਿੰਦਾ।

ਇਸੇ ਦੌਰਾਨ ਮਾਮਾ ਕ੍ਰਿਸ਼ਣ ਵਾਡਿਗਰ ਰਾਹੀਂ ਘਰ ਵਿਚ ਹੀ ਉਸਦੀ ਪੜ੍ਹਾਈ ਬਿਨਾਂ ਕਿਸੇ ਵਿਘਨ ਤੋਂ ਚਲਦੀ ਰਹੀ। ਆਪਣੀ ਰੋਸ਼ਨ-ਦਿਮਾਗੀ ਅਤੇ

ਤਿੱਖੀ ਗ੍ਰਹਿਣ-ਸ਼ਕਤੀ ਕਾਰਨ ਨਾਰਾਇਣ ਰੋਜ਼ਾਨਾ ਆਪਣੇ ਮਾਮੇ ਨੂੰ ਲਾਜਵਾਬ ਕਰਦਾ ਰਹਿੰਦਾ।

ਕੁਝ ਸਮੇਂ ਬਾਅਦ ਨਾਰਾਇਣ ਗੁਰੂ ਨੂੰ ਖੇਤੀਬਾੜੀ ਦਾ ਕੰਮ ਸੌਂਪ ਦਿਤਾ ਗਿਆ। ਖ਼ਿਆਲਾਂ ਵਿਚ ਡੁਬਿਆ ਰਹਿਣ ਵਾਲਾ, ਜੀਵਨ ਦੇ ਦੁੱਖ-ਸੁੱਖ ਅਤੇ ਮੌਤ ਆਦਿ ਦੇ ਰਹੱਸਾਂ ਨੂੰ ਸੁਲਝਾਉਣ ਵਿਚ ਰੁੱਝਾ ਇਹ ਬਾਲ-ਗਿਆਨੀ ਆਪਣੇ ਬੈਲਾਂ ਵੱਲੋਂ ਬਿਲਕੁਲ ਬੇਧਿਆਨਾ ਰਹਿੰਦਾ। ਉਹ ਨਾ ਤਾਂ ਇਹਨਾਂ ਨੂੰ ਠੀਕ ਰਸਤੇ ਉਪਰ ਚਲਾਉਣ ਵਾਸਤੇ ਮਾਰਦਾ-ਕੁੱਟਦਾ ਸੀ ਅਤੇ ਨਾ ਹੀ ਉਸਨੂੰ ਇਸ ਗੱਲ ਦੀ ਚਿੰਤਾ ਹੁੰਦੀ ਸੀ ਕਿ ਉਹ ਕਿਧਰ ਜਾ ਰਹੇ ਹਨ।

## ਨਾਨੂ ਭਗਤ

ਉਸਦੀ ਗ੍ਰਹਿਸਥੀ ਤੋਂ ਨਿਰਲੇਪਤਾ ਦੀ ਭਾਵਨਾ ਨੇ ਦੇਸ਼-ਦੇਸ਼ਾਂਤਰ ਘੁੰਮਣ ਦੀ ਇਛਾ ਨੂੰ ਹੋਰ ਤਿੱਖਾ ਕੀਤਾ। ਉਹ ਆਮ ਤੌਰ ਤੇ ਕਈਕੱਰ, ਤ੍ਰਿਵੰਦਰਮ, ਅਨਚੁਤੇਂਗੁ, ਵੈਨਿੱਯੋਡ, ਨੇਟੂਗੰਦਾ ਆਦਿ ਵੱਖੋ-ਵੱਖਰੀਆਂ ਥਾਵਾਂ ਉਪਰ ਆਪਣੇ ਦੋਸਤਾਂ ਅਤੇ ਰਿਸ਼ਤੇਦਾਰਾਂ ਕੋਲ ਜਾ ਕੇ ਰਹਿੰਦਾ ਕਿਸੇ ਇਕ ਥਾਂ ਟਿਕ ਕੇ ਰਹਿਣਾ ਉਸ ਨੂੰ ਪਸੰਦ ਨਹੀਂ ਸੀ। ਇਸੇ ਵਾਸਤੇ ਉਹ ਅਣੱਥਕ ਭਾਵ ਨਾਲ ਹਮੇਸ਼ਾ ਘੁੰਮਦਾ ਫਿਰਦਾ ਰਹਿੰਦਾ।

ਇਸ਼ਨਾਨ ਤੇ ਪ੍ਰਾਰਥਨਾ ਦੇ ਮਾਮਲੇ ਵਿਚ ਉਹ ਬੜਾ ਨੇਮੀ ਸੀ। ਮੱਥੇ ਉਪਰ ਭਸਮ ਰਮਾਈ, ਖ਼ਿਆਲਾਂ ਵਿਚ ਖੁੱਭਿਆ, ਉਸਦੀ ਬਾਹਰੀ ਦਿੱਖ ਲੋਕਾਂ ਨੂੰ ਬੜੀ ਚੰਗੀ ਲੱਗਦੀ। ਲੋਕੀਂ ਉਸ ਨੂੰ ਟਕੋਰ ਕਰਦਿਆਂ ਭਗਤ ਕਹਿ ਕੇ ਬੁਲਾਂਦੇ ਸਨ। ਭਗਤ ਕਹਿ ਕੇ ਉਹ ਜਿਵੇਂ ਕਹਿਣਾ ਚਾਹੁੰਦੇ ਸਨ ਕਿ ਇਹ ਕੋਈ ਸਨਕੀ ਬੰਦਾ ਹੈ— ਜਿਵੇਂ ਕਿ ਆਮ ਤੌਰ ਤੇ ਇਹੋ ਜਿਹੇ ਲੋਕਾਂ ਬਾਰੇ ਕਿਹਾ ਜਾਂਦਾ ਹੈ—ਤਾਂ ਇਹੀ ਹੈ। ਉਸਦੇ ਰਿਸ਼ਤੇਦਾਰ ਉਸ ਦੀ ਇਸ ਰੁਚੀ ਨੂੰ ਐਸੀ ਧਾਰਮਿਕਤਾ ਦੀ ਨਿਸ਼ਾਨੀ ਸਮਝਦੇ ਸਨ ਜਿਹੜੀ ਵਿਆਹ ਤੋਂ ਬਾਅਦ ਆਪਣੇ ਆਪ ਖ਼ਤਮ ਹੋ ਜਾਂਦੀ ਹੈ। ਨਾਈ ਜਿਹੜੇ ਉਹਨੀ ਦਿਨੀਂ ਵਿਆਹ ਆਦਿ ਦੇ ਰਿਸ਼ਤੇ ਕਰਾਉਣ ਦਾ ਕੰਮ ਕਰਦੇ ਸਨ ਉਹਨਾਂ ਨੂੰ ਵੀ ਨਾਨੂ ਦੇ ਪੱਥਰ ਵਰਗੇ ਅਟੱਲ ਇਰਾਦਿਆਂ ਦੇ ਸਾਹਮਣੇ ਸਫਲਤਾ ਨਾ ਮਿਲੀ, ਕਿਉਂਕਿ ਉਸ ਦੀ ਨਿਸਚਲ ਭਗਤੀ ਐਸੀ ਸੀ ਜਿਸ ਨੂੰ ਪਦਾਰਥਕ ਤੇ ਭੌਤਿਕ ਖਿੱਚਾਂ ਤੋੜ ਨਹੀਂ ਸੀ ਸਕਦੀਆਂ।

## ਚੇਚਕ

ਜਦੋਂ ਨਾਨੂ ਦੇ ਮਾਮਾ; ਆਪਣੇ ਅਧਿਆਤਮਕ ਕਲਪਨਾ-ਲੋਕ ਵਿਚ ਖੁੱਭੇ ਅਤੇ ਸੰਸਾਰਕ ਭੋਗਾਂ ਤੋਂ ਨਿਰਲੇਪ ਭਣੇਵੇਂ ਦੇ ਭਵਿੱਖ ਬਾਰੇ ਅਜੇ ਸੋਚ ਹੀ ਰਹੇ ਸਨ ਕਿ ਅਚਾਨਕ ਨਾਨੂ ਕਿਧਰੇ ਗਾਇਬ ਹੋ ਗਿਆ। ਇਸ ਵਾਰ ਕਿਸੇ ਨੂੰ ਵੀ ਉਸ ਵਾਸਤੇ ਖ਼ਾਸ ਚਿੰਤਾ ਨਾ ਹੋਈ, ਕਿਉਂਕਿ ਸਾਰਿਆਂ ਨੇ ਇਹ ਮੰਨ ਲਿਆ ਹੋਇਆ ਸੀ ਕਿ ਉਹ ਹਮੇਸ਼ਾਂ ਵਾਂਗ ਇਸ ਵਾਰ ਵੀ ਆਪਣੀ ਕਿਸੇ ਅਧਿਆਤਮਕ ਖੋਜ ਵਾਸਤੇ ਕਿਧਰੇ ਇਕੱਲਤਾ ਵਾਲੀ ਥਾਂ ਚਲਾ ਗਿਆ ਹੈ। ਹਾਲਾਂਕਿ ਇਹ ਗੱਲ ਨਹੀਂ ਸੀ।

ਉਸ ਨੂੰ ਚੇਚਕ ਨਿਕਲ ਆਈ ਸੀ। ਨਾਨੂੰ ਕਿਸੇ ਨੂੰ ਦੱਸੇ ਬਗ਼ੈਰ ਹੀ ਜੰਗਲ

ਵਿਚ ਬਣੇ ਦੇਵੀ ਦੇ ਮੰਦਰ ਚਲਾ ਗਿਆ ਸੀ । ਇਸ ਮੰਦਰ ਵਿਚ ਵਿਸ਼ੇਸ਼ ਮੌਕਿਆਂ, ਸਾਲਾਨਾ ਉਤਸਵਾਂ ਅਤੇ ਪੂਜਾ ਦੇ ਦਿਨਾਂ ਤੋਂ ਇਲਾਵਾ ਕੋਈ ਨਹੀਂ ਸੀ ਜਾਂਦਾ । ਸੋ ਕਿਸੇ ਨੂੰ ਵੀ ਉਸ ਦੀ ਇਸ ਬਿਮਾਰੀ ਬਾਰੇ ਪਤਾ ਨਾ ਲੱਗਿਆ ।

ਅਸਹਿ ਸਿਰ ਪੀੜ ਨਾਲ ਉਸ ਦਾ ਬੁਖ਼ਾਰ ਵਧਦਾ ਹੀ ਚਲਾ ਗਿਆ । ਚੇਚਕ ਆਪਣੇ ਪੂਰੇ ਜੋਬਨ ਉਪਰ ਸੀ । ਉਹ ਕਮਜ਼ੋਰੀ, ਪਿਆਰ, ਦਰਦ ਤੇ ਬੇਚੈਨੀ ਨਾਲ ਪੀੜਤ ਸੀ । ਫਿਰ ਵੀ ਉਹ ਉਸੇ ਡਰਾਉਣੇ ਜੰਗਲ ਵਿਚ ਇਕੱਲਾ ਡਟਿਆ ਰਿਹਾ । ਉਹ ਰੋਜ਼ਾਨਾ ਇਸ਼ਨਾਨ, ਪੂਜਾ ਅਤੇ ਧਿਆਨ ਰਾਹੀਂ ਹੀ ਵੇਲਾ ਲੰਘਾਉਂਦਾ ਰਿਹਾ । ਰਾਤ ਵੇਲੇ ਜਦੋਂ ਹਨੇਰਾ ਉਸਦੇ ਚੇਚਕ ਦੇ ਦਾਗ਼ਾਂ ਨੂੰ ਆਪਣੇ ਪੱਲੂ ਵਿਚ ਲੁਕਾ ਲੈਂਦਾ ਤਾਂ ਉਹ ਚਾਦਰ ਨਾਲ ਸਿਰ-ਮੂੰਹ ਲੁਕਾ ਕੇ ਭਿਖਿਆ ਲੈਣ ਵਾਸਤੇ ਉਹਨਾਂ ਘਰਾਂ ਵਲ ਤੁਰ ਪੈਂਦਾ ਜਿਥੇ ਉਸਨੂੰ ਕੋਈ ਵੀ ਨਹੀਂ ਸੀ ਜਾਣਦਾ । ਇਸ ਤਰ੍ਹਾਂ ਭਿਖਿਆ ਲੈ ਕੇ ਉਹ ਮੁੜ ਮੰਦਰ ਵਾਪਸ ਪਰਤ ਆਉਂਦਾ । ਇਸ ਦੁੱਖ ਅਤੇ ਪਰੇਸ਼ਾਨੀ ਦੀ ਹਾਲਤ ਵਿਚ ਰਹਿੰਦਿਆਂ ਹੀ ਉਸਨੇ ਸੋਲ੍ਹਵੀਂ ਸ਼ਤਾਬਦੀ ਦੇ ਕੇਰਲ ਦੇ ਪ੍ਰਸਿਧ ਵਿਦਵਾਨ ਭਲਪੁਤੱਰ ਨਾਰਾਇਣ ਭੱਟਾਤਿਰੀ ਦੀ ਅਧਿਆਤਮਕ ਵਿਸ਼ੇ ਬਾਰੇ ਲਿਖੀ ਕਿਤਾਬ ਮੂੰਹ ਜ਼ਬਾਨੀ ਯਾਦ ਕੀਤੀ ।

ਅਠਾਰਾਂ ਦਿਨਾਂ ਦੀ ਇਸ ਤਪੱਸਿਆ ਤੋਂ ਬਾਅਦ ਉਹ ਠੀਕ ਹੋ ਗਿਆ । ਉਸ ਨੇ ਇਸ਼ਨਾਨ ਕੀਤਾ ਅਤੇ ਘਰ ਵਾਪਸ ਆ ਗਿਆ । ਭਣੇਵੇਂ ਨੂੰ ਪਰਤਿਆ ਵੇਖ ਕੇ ਮਾਮਾ ਬੜਾ ਖ਼ੁਸ਼ ਹੋਇਆ । ਪਰ ਜਦੋਂ ਉਸਨੇ ਮੂੰਹ ਉਪਰ ਚੇਚਕ ਦੇ ਨਿਸ਼ਾਨ ਵੇਖੇ, ਤਾਂ ਉਹ ਬੜਾ ਪਰੇਸ਼ਾਨ ਹੋਇਆ । ਜਦੋਂ ਨਾਨੂ ਨੇ ਦੱਸਿਆ ਕਿ ਉਸਨੂੰ ਚੇਚਕ ਨਿਕਲ ਆਈ ਸੀ ਅਤੇ ਇਸ ਦੌਰਾਨ ਉਹ ਇਸੇ ਵਾਸਤੇ ਮੰਦਰ ਰਿਹਾ ਤਾਂ ਕਿ ਘਰ ਦੇ ਕਿਸੇ ਦੂਜੇ ਜੀਅ ਨੂੰ ਇਸ ਕਾਰਨ ਦੁੱਖ ਨਾ ਹੋਵੇ, ਤਾਂ ਇਹ ਸੁਣ ਕੇ ਮਾਮਾ ਅਵਾਕ ਰਹਿ ਗਿਆ । ਐਨੀ ਛੋਟੀ ਜਿਹੀ ਉਮਰ ਵਿਚ ਹੀ ਬੱਚੇ ਦੀ ਇਸ ਮਹਾਨ ਸ਼ਖ਼ਸੀਅਤ ਨੂੰ ਵੇਖ ਕੇ ਮਾਮਾ ਬੜਾ ਹੈਰਾਨ ਹੋਇਆ । ਅਖ਼ੀਰ ਉਹਨਾਂ ਸੋਚਿਆ "ਇਸ ਅਦੁੱਤੀ, ਦ੍ਰਿੜ੍ਹ ਪ੍ਰਤਿਗਿਆ ਵਾਲੇ ਬੱਚੇ ਨੂੰ ਗਵਾਲੇ ਜਾਂ ਕਾਮੇ ਵਾਂਗ ਜ਼ਿੰਦਗੀ ਖ਼ਰਾਬ ਨਹੀਂ ਕਰਨੀ ਚਾਹੀਦੀ । ਇਸ ਨੂੰ ਤਾਂ ਉੱਚੀ-ਵਿਦਿਆ ਜ਼ਰੂਰ ਦਿੱਤੀ ਜਾਣੀ ਚਾਹੀਦੀ ਹੈ ।" ਜਿਵੇਂ ਜ਼ਿੰਦਗੀ ਵਿਚ ਆਮ ਤੌਰ ਤੇ ਹੁੰਦਾ ਹੈ ਕਿ ਕਿਸੇ ਨਿਸਚੇ ਨੂੰ ਪੂਰਾ ਕਰਨ ਵਾਸਤੇ ਕੋਈ ਨਾ ਕੋਈ ਵਸੀਲਾ ਬਣ ਹੀ ਜਾਂਦਾ ਹੈ । ਬਿਲਕੁਲ ਇਸੇ ਤਰ੍ਹਾਂ ਹੀ ਇਥੇ ਵੀ ਹੋਇਆ ।

## ਉੱਚ-ਵਿਦਿਆ

ਵੈਸੇ ਤਾਂ ਉਹਨੀ ਦਿਨੀਂ ਕ੍ਰਿਸ਼ਣ ਵਾਡਿਗਰ ਉੱਚ-ਕੋਟੀ ਦੇ ਵਿਦਵਾਨ ਸਨ । ਪਰ ਇਕ ਦਿਨ ਉਹ ਸੰਸਕ੍ਰਿਤ ਦੇ ਇਕ ਸਲੋਕ ਜਿਸ ਨੂੰ ਉਹਨਾਂ ਪਹਿਲੀ ਵਾਰ ਪੜ੍ਹਿਆ ਸੀ; ਸਮਝ ਨਾ ਸਕੇ । ਨਾਨੂ ਭਾਵੇਂ ਉਮਰ ਵਿਚ ਛੋਟਾ ਸੀ ਪਰ ਇਹ ਸੋਚ ਕੇ ਕਿ ਸ਼ਾਇਦ ਇਹ ਬੱਚਾ ਇਸ ਦਾ ਅਰਥ ਕਰ ਸਕੇ, ਉਹਨਾਂ ਨੇ ਉਸ ਤੋਂ ਸਲੋਕ ਦਾ

ਅਰਥ ਪੁੱਛ ਹੀ ਲਿਆ। ਜਿੰਨੇ ਸਹਿਜ ਤੇ ਸਰਲ ਤਰੀਕੇ ਨਾਲ ਨਾਨੂ ਨੇ ਉਸ ਸਲੋਕ ਦਾ ਅਰਥ ਦੱਸਿਆ ਉਸ ਤੋਂ ਉਹ ਬੜੇ ਪ੍ਰਸੰਨ ਹੋਏ। ਉਸੇ ਵੇਲੇ ਵਾਡਿਗਰ ਨੇ ਇਹ ਨਿਸਚਾ ਕਰ ਲਿਆ ਕਿ ਕਿਸੇ ਵੀ ਕੀਮਤ ਉਪਰ ਨਾਨੂ ਨੂੰ ਬਿਨਾ ਦੇਰ ਕੀਤੇ ਤੋਂ ਉੱਚ-ਵਿਦਿਆ ਵਾਸਤੇ ਭੇਜਿਆ ਜਾਵੇ। ਸੋ ਉਹਨਾਂ ਨੇ ਇਸ ਵਾਸਤੇ ਪ੍ਰਬੰਧ ਵੀ ਕੀਤਾ।

ਇਸ ਤਰ੍ਹਾਂ 1876 ਈਸਵੀ ਵਿਚ ਨਾਰਾਇਣ ਨੂੰ ਇਕ ਵਿਦਵਾਨ ਤੇ ਸਵਰਣ ਗੁਰੂ ਕੋਲ ਵਿਦਿਆ ਲੈਣ ਲਈ ਭੇਜਿਆ। ਇਹਨਾਂ ਦਾ ਨਾਮ ਕਰੁਣਗੱਪਲੀ ਸੀ। ਜਾਣ ਵੇਲੇ ਮਾਮੇ ਨੇ ਨਾਨੂ ਨੂੰ ਕੁਝ ਪੈਸੇ ਦੇਣੇ ਚਾਹੇ ਤਾਂ ਨਾਨੂ ਨੇ ਇਹ ਕਹਿ ਕੇ ਪੈਸੇ ਲੈਣ ਤੋਂ ਇਨਕਾਰ ਕਰ ਦਿੱਤਾ ਕਿ ਉਸ ਨੂੰ ਲੋੜ ਨਹੀਂ। ਨਾਲ ਹੀ ਇਹ ਸੋਚ ਕੇ ਕਿ ਉਹਦਾ ਮਾਮਾ ਉਸ ਤੋਂ ਅਤੇ ਆਪਣੇ ਪੈਸਿਆਂ ਤੋਂ ਇਕੋ ਵੇਲੇ ਵਿਛੜੇ ਇਹ ਠੀਕ ਨਹੀਂ ਹੋਵੇਗਾ। ਕਰੁਣਾਗੱਪਲੀ ਦੇ ਆਸ਼ਰਮ ਵਿਚ ਬਹੁਤ ਸਾਰੇ ਏਜਾਵਾ ਨੌਜਵਾਨ ਇਸ ਕੁਲੀਨ ਗੁਰੂ ਤੋਂ ਵਿਦਿਆ ਪ੍ਰਾਪਤ ਕਰ ਰਹੇ ਸਨ।

ਵਰਣ-ਭੇਦ ਨੂੰ ਇਥੇ ਵੀ ਨਕਾਰਿਆ ਨਹੀਂ ਸੀ ਗਿਆ। ਸੋ ਨਾਇਰ ਵਿਦਿਆਰਥੀ ਤਾਂ ਗੁਰੂ ਦੇ ਆਸ਼ਰਮ ਵਿਚ ਹੀ ਰਹਿੰਦੇ ਸਨ ਪਰ ਏਜਾਵਾ ਵਿਦਿਆਰਥੀਆਂ ਨੂੰ ਆਸ਼ਰਮ ਤੋਂ ਬਾਹਰ ਰਹਿਣਾ ਪੈਂਦਾ ਸੀ। ਕਰੁਣਾਗੱਪਲੀ ਦੇ ਆਸ਼ਰਮ ਵਿਚ ਉਸ ਵੇਲੇ ਵਰੱਣਪਲੀ ਨਾਮੀ ਇਕ ਅਮੀਰ ਤੇ ਉਦਾਰ ਪਰਿਵਾਰ ਸੀ ਜਿਹੜਾ ਆਪਣੀ ਜਾਤ ਏਜਾਵਾ ਦੇ ਵਿਦਿਅਕ ਉਦਾਰ ਵਾਸਤੇ ਫਿਕਰਮੰਦ ਸੀ। ਉਸ ਵੇਲੇ ਅਮੀਰ ਏਜਾਵਾ ਪਰਿਵਾਰਾਂ ਵਿਚ ਪ੍ਰਤਿਭਾਵਾਨ ਵਿਦਿਆਰਥੀਆਂ ਦੀ ਸਹਾਇਤਾ ਕਰਨ ਦੀ ਪਰੰਪਰਾ ਚਲ ਰਹੀ ਸੀ ਤਾਂ ਜੋ ਉਹ ਉਹਨਾਂ ਸਵਰਣਾਂ ਦੇ ਨਾਲ ਬੈਠ ਕੇ ਪੜ੍ਹ ਸਕਣ ਜਿਹਨਾਂ ਦੇ ਨਾਲ ਰਹਿਣ ਦੀ ਉਸ ਵੇਲੇ ਮਨਾਹੀ ਸੀ। ਵਰਣਪੱਲੀ ਦਾ ਘਰ ਵਿਦਿਆਰਥੀਆਂ ਦੀ ਇਕ ਇਹੋ ਜਿਹੀ ਰਿਹਾਇਸ਼ ਸੀ ਜਿਥੇ ਰਹਿ ਕੇ ਬਹੁਤ ਸਾਰੇ ਏਜਾਵਾ ਕਰੁਣਾਗੱਪਲੀ ਤੋਂ ਵਿਦਿਆ ਪ੍ਰਾਪਤ ਕਰਦੇ ਸਨ। ਨਾਰਾਇਣ ਦੇ ਸਹਿਪਾਠੀ ਏਜਾਵਿਆਂ ਵਿਚੋਂ ਹੀ ਕੁਝ ਬਾਅਦ ਵਿਚ ਬੜੇ ਪ੍ਰਸਿਧ ਹੋਏ। ਸੋ ਇਥੋਂ ਦਾ ਵਾਤਾਵਰਣ ਉਹਨਾਂ ਵਾਸਤੇ ਬੜਾ ਪ੍ਰੇਰਣਾਦਾਇਕ ਸਾਬਤ ਹੋਇਆ।

## ਮਨੀਟਰ ਨਾਨੂ

ਕਰੁਣਾਗੱਪਲੀ ਦੇ ਗੁਰੂਕੁਲ ਵਿਚ ਪੜ੍ਹਣ ਵਾਲੇ ਵਿਦਿਆਰਥੀਆਂ ਨੇ ਕਾਲੀਦਾਸ ਦੇ ਮਹਾਂਕਾਵਿ 'ਰਘੁਵੰਸ਼' ਵਿਚੋਂ ਰੋਜ਼ਾਨਾ ਦੋ ਸਲੋਕ ਯਾਦ ਕਰਨੇ ਹੁੰਦੇ ਸਨ। ਨਾਨੂ ਦੀ ਅਰਥ ਗ੍ਰਹਿਣ ਕਰਨ, ਉਹਨਾਂ ਨੂੰ ਸਮਝਣ ਤੇ ਯਾਦ ਰਖਣ ਦੀ ਸ਼ਕਤੀ ਨੇ ਗੁਰੂ ਨੂੰ ਪੜ੍ਹਾਉਣ ਦੀ ਰਫ਼ਤਾਰ ਤੇਜ਼ ਕਰਨ ਵਾਸਤੇ ਮਜ਼ਬੂਰ ਕੀਤਾ। ਨਾਨੂ ਨੇ ਗੁਰੂ ਨੂੰ ਬੇਨਤੀ ਕਰਦਿਆਂ ਕਿਹਾ "ਇਸ ਰਫ਼ਤਾਰ ਨਾਲ ਤਾਂ ਮੈਂ ਆਪਣੇ ਘਰ ਜਾਣ ਤਕ ਆਪਣੀ ਪੜ੍ਹਾਈ ਖ਼ਤਮ ਨਹੀਂ ਕਰ ਸਕਾਂਗਾ।" ਇਸਦੇ ਜਵਾਬ ਵਿਚ ਗੁਰੂ ਨੇ ਕਿਹਾ "ਤਾਂ ਠੀਕ ਹੈ ਤੂੰ ਉਹ ਸਲੋਕ ਵੀ ਸਿਖ ਲਿਆ ਕਰ ਜਿਹੜੇ ਮੈਂ ਤੇਰੇ ਤੋਂ ਵੱਡੀ

ਜਮਾਤ ਨੂੰ ਪੜ੍ਹਾਉਂਦਾ ਹਾਂ।" ਇਸ ਤਰ੍ਹਾਂ ਨਾਨੂ ਨੇ ਆਪਣੇ ਤੋਂ ਵੱਡੀ ਜਮਾਤ ਦੇ ਪਾਠ ਵੀ ਸਿਖਣੇ ਸ਼ੁਰੂ ਕਰ ਦਿਤੇ। ਉਸ ਦੇ ਵਿਕਾਸ ਨੂੰ ਵੇਖ ਕੇ ਗੁਰੂ ਬੜੇ ਪ੍ਰਸੰਨ ਹੋਏ। ਇਹੀ ਨਹੀਂ ਸਗੋਂ ਜਦੋਂ ਗੁਰੂ ਨੇ ਵੇਖਿਆ ਕਿ ਨਾਨੂ ਅਜੇ ਤਕ ਨਾ ਪੜ੍ਹਾਏ ਗਏ ਸਲੋਕਾਂ ਦੇ ਅਰਥ ਵੀ ਬੜੀ ਸਹਿਜਤਾ ਨਾਲ ਕਰ ਲੈਂਦਾ ਹੈ ਤਾਂ ਉਹਨਾਂ ਨੇ ਨਾਨੂ ਨੂੰ ਕਿਹਾ "ਮੈਂ ਤੈਨੂੰ ਜਮਾਤ ਦਾ ਮਨੀਟਰ ਬਣਾਉਂਦਾ ਹਾਂ ਅਤੇ ਤੂੰ ਮੇਰੇ ਕੰਮ ਵਿਚ ਵੀ ਮਦਦ ਕਰਿਆ ਕਰ।" ਇਸ ਤਰ੍ਹਾਂ ਨਾਨੂ ਆਪਣੀ ਜਮਾਤ ਦਾ ਮਨੀਟਰ ਬਣ ਗਿਆ ਅਤੇ ਉਹ ਕੁਝ ਸਮਾਂ 'ਨਾਨੂ ਮਨੀਟਰ' ਦੇ ਨਾਮ ਨਾਲ ਪ੍ਰਸਿੱਧ ਰਿਹਾ। ਸੁਭਾਵਕ ਤੌਰ ਤੇ ਨਾਨੂ ਮਨੀਟਰ ਗੁਰੂ ਦਾ ਪਿਆਰਾ ਚੇਲਾ ਬਣ ਗਿਆ। ਉਹ ਸਕੂਲ ਦਾ ਮਾਣਯੋਗ ਵਿਦਿਆਰਥੀ ਅਤੇ ਨਾਲ ਹੀ ਪੜ੍ਹਾਈ ਵਿਚ ਪਿਛੜੇ ਵਿਦਿਆਰਥੀਆਂ ਦੀ ਛੇੜ ਛਾੜ ਦਾ ਨਿਸ਼ਾਨਾ ਵੀ ਬਣ ਗਿਆ।

## ਪੜ੍ਹਾਈ, ਪ੍ਰਾਰਥਨਾ ਅਤੇ ਧਿਆਨ

ਵਿਦਿਆਰਥੀਆਂ ਦੀ ਰਿਹਾਇਸ਼ ਜਿਥੇ ਇੱਕਠੇ ਰਹਿ ਕੇ ਬੱਚੇ ਸ਼ੋਰ, ਹੱਲਾ-ਗੁੱਲਾ ਅਤੇ ਸ਼ਰਾਰਤਾਂ ਕਰਦੇ ਹਨ; ਉਥੇ ਇੱਕਲੇ, ਪ੍ਰਾਰਥਨਾ, ਪੜ੍ਹਾਈ ਤੇ ਧਿਆਨ-ਮਗਨ ਰਹਿੰਦੇ ਕਿਸੇ ਵਿਦਿਆਰਥੀ ਦਾ ਦੂਜੇ ਬੱਚਿਆਂ ਦੀਆਂ ਸ਼ਰਾਰਤਾਂ ਦਾ ਨਿਸ਼ਾਨਾ ਬਣਨਾ ਸੁਭਾਵਕ ਹੈ। ਨਾਨੂ ਨੇ ਇਸ ਸਾਰੇ ਕੁਝ ਨੂੰ ਚੁੱਪ ਚਾਪ ਸਹਿਣ ਕੀਤਾ।

ਨਾਨੂ ਦਾ ਗੂੜ੍ਹਾ ਦੋਸਤ ਕੁੰਨਹੂ ਕੰਨਹੂ **ਪੱਨਿਕਰ** ਹੀ ਇਕ ਇਹੋ ਜਿਹਾ ਵਿਦਿਆਰਥੀ ਸੀ ਜਿਹੜਾ ਨਾਨੂ ਦੇ ਜੀਵਨ-ਫ਼ਲਸਫੇ ਨੂੰ ਸਮਝਦਾ ਅਤੇ ਉਸ ਦੀ ਇੱਜ਼ਤ ਕਰਦਾ ਸੀ। ਉਹ ਦੋਵੇਂ ਇਕੱਠੇ ਸਾਹਿਤ, ਦਰਸ਼ਨ ਤੇ ਧਰਮ ਦਾ ਅਧਿਅਨ ਕਰਦੇ ਅਤੇ ਉਹਨਾਂ ਨੂੰ ਯਾਦ ਕਰਦੇ ਸਨ। ਪੱਨਿਕਰ ਜਿਹੜਾ ਨਾਨੂ ਦੇ ਨਾਲ ਉਸੇ ਦੇ ਕਮਰੇ ਵਿਚ ਹੀ ਰਹਿੰਦਾ ਸੀ; ਕਹਿੰਦਾ ਹੈ ਕਿ ਜਦੋਂ ਉਹ ਰਾਤ ਵੇਲੇ ਅਚਾਨਕ ਉਠਦਾ ਤਾਂ ਨਾਨੂ ਨੂੰ ਆਮ ਤੌਰ ਤੇ ਪ੍ਰਾਰਥਨਾ ਕਰਦਿਆਂ ਜਾਂ ਉਸ ਨੂੰ ਧਿਆਨ ਵਿਚ ਮਗਨ ਬੈਠਿਆਂ ਵੇਖਦਾ।

ਨਾਨੂ ਆਪਣੀ ਇੱਕਲ ਤੇ ਘੁੰਮਕੜ ਸੁਭਾਅ ਕਾਰਨ ਹਰੇ ਭਰੇ ਖੇਤਾਂ ਅਤੇ ਸੰਘਣੇ ਜੰਗਲਾਂ ਵਿਚ ਇਧਰ-ਉਧਰ ਘੁੰਮਦਿਆਂ ਦਰਖ਼ਤਾਂ ਦੇ ਪੱਤੇ ਤੋੜ ਕੇ ਉਹਨਾਂ ਨੂੰ ਚਬਾਉਂਦਾ, ਉਹਨਾਂ ਦਾ ਸਵਾਦ ਵੇਖਦਾ ਅਤੇ ਕਈ ਵਾਰ ਖਾ ਵੀ ਲੈਂਦਾ। ਇਹਨਾਂ ਪ੍ਰਯੋਗਾਂ ਤੋਂ ਉਸ ਨੂੰ ਨਾ ਸਿਰਫ਼ ਇਸ ਗੱਲ ਵਿਚ ਮੁਹਾਰਤ ਮਿਲੀ ਕਿ ਕੀ ਖਾਣ ਯੋਗ ਹੈ ਤੇ ਕੀ ਨਹੀਂ, ਸਗੋਂ ਜੰਗਲੀ ਜੜ੍ਹੀਆਂ-ਬੂਟੀਆਂ ਬਾਰੇ ਵੀ ਉਸ ਦੇ ਗਿਆਨ ਵਿਚ ਵਾਧਾ ਹੋਇਆ। ਬਾਅਦ ਵਿਚ ਜਦੋਂ ਉਹ ਜੰਗਲਾਂ ਵਿਚ ਰਹਿ ਕੇ ਸਾਧਨਾ ਰਾਹੀਂ ਜੀਵਨ ਬਤੀਤ ਕਰਨ ਲੱਗਾ ਤਾ ਉਸ ਦਾ ਇਹ ਗਿਆਨ ਬੜਾ ਕੰਮ ਆਇਆ।

1879 ਈਸਵੀ ਵਿਚ ਉਸ ਨੂੰ ਭਿਅੰਕਰ ਦਸਤ ਲੱਗ ਗਏ। ਐਸੀ ਹਾਲਤ ਵਿਚ ਉਸ ਦੇ ਮਾਮਾ ਉਸ ਨੂੰ ਘਰ ਲੈ ਆਏ। ਇਸ ਤਰ੍ਹਾਂ ਗੁਰੂ ਦੀ ਸ਼ਰਣ ਵਿਚ ਵਿਦਿਆ ਦਾ ਦੂਸਰਾ ਤੇ ਅਖ਼ੀਰਲਾ ਅਧਿਆਇ ਅਚਾਨਕ ਖ਼ਤਮ ਹੋ ਗਿਆ।

# 3. ਨਾਨੂ ਅਧਿਆਪਕ

ਵਣਨਪੱਲੀ ਤੋਂ ਪਰਤ ਕੇ ਮਨੀਟਰ ਨਾਨੂ ਦੀ ਸਿਹਤ ਵਿਚ ਬਹੁਤ ਸੁਧਾਰ ਹੋਇਆ। ਉਸ ਤੋਂ ਬਾਅਦ ਉਸ ਨੇ ਕੱਦਾਕੂਵਰ ਤੇ ਫੇਰ ਅਨਚੂਤੇਂਗੁ ਵਿਚ ਛੋਟੇ ਬੱਚਿਆਂ ਨੂੰ ਪੜ੍ਹਾਣਾ-ਲਿਖਾਣਾ ਸਿਖਾਉਣ ਵਾਸਤੇ ਸਕੂਲ ਖੋਲ੍ਹਿਆ। ਇਸ ਤਰ੍ਹਾਂ ਨਾਨੂ ਮਨੀਟਰ ਤੋਂ ਅਧਿਆਪਕ ਬਣ ਗਿਆ।

ਜਦੋਂ ਉਹ ਅਨਚੂਤੇਂਗੁ ਵਿਚ ਅਧਿਆਪਕ ਸਨ ਤਾਂ ਉਹ ਨੇੜੇ ਦੇ ਗਿਆਨੇਸ਼ਵਰ ਮੰਦਰ ਦੇ ਬਰਾਂਡੇ ਵਿਚ ਰਹਿੰਦੇ ਸਨ। ਉਹ ਆਪਣਾ ਵਿਹਲਾ ਸਮਾਂ ਪ੍ਰਾਰਥਨਾ ਅਤੇ ਧਿਆਨ ਵਿਚ ਬਤੀਤ ਕਰਦੇ। ਲੋਕ ਇਹਨਾਂ ਨੂੰ ਬਾਲ-ਬ੍ਰਹਮਚਾਰੀ ਅਤੇ ਧਾਰਮਕ ਪ੍ਰਵਿਰਤੀ ਵਾਲੇ ਨੌਜਵਾਨ ਦੇ ਤੌਰ ਤੇ ਜਾਣਦੇ ਸਨ। ਨਾਨੂ ਉਹਨਾਂ ਲੋਕਾਂ ਵਾਸਤੇ ਮੰਦਰ ਵਿਚ ਪ੍ਰਵਚਨ ਕਰਦੇ ਸਨ ਜਿਹੜੇ ਧਾਰਮਕ ਜੀਵਨ ਬਤੀਤ ਕਰਨ ਦੇ ਇੱਛਕ ਸਨ।

ਉਸ ਵੇਲੇ ਉਹਨਾਂ ਨੇ ਜਿਹੜੇ ਸਾਹਿਤ ਦੀ ਸਿਰਜਣਾ ਕੀਤੀ ਉਸ ਤੋਂ ਸਾਫ ਪਤਾ ਲਗਦਾ ਹੈ ਕਿ ਉਹ ਜ਼ਿੰਦਗੀ ਦੇ ਅਸਲ ਅਰਥਾਂ ਨੂੰ ਭਾਲਣ ਵਿਚ ਰੁੱਝੇ ਹੋਏ ਸਨ। ਇਸ ਗੱਲ ਦਾ ਸਬੂਤ ਇਸ ਗੱਲ ਤੋਂ ਮਿਲਦਾ ਹੈ ਕਿ ਉਹ ਇਕ ਵੇਲੇ ਇਕ ਵਿਚਾਰ ਨੂੰ ਸਵੀਕਾਰ ਕਰਦੇ ਅਤੇ ਫੇਰ ਬਾਅਦ ਵਿਚ "ਇਹ ਨਹੀਂ, ਇਹ ਵੀ ਨਹੀਂ" ਕਹਿ ਕੇ ਉਸੇ ਵਿਚਾਰ ਦਾ ਆਪ ਹੀ ਖੰਡਨ ਕਰਕੇ, ਨਵੀਆਂ ਧਾਰਣਾਵਾਂ ਨੂੰ ਅਪਣਾਉਂਦੇ ਅਤੇ ਫੇਰ ਉਹਨਾਂ ਨੂੰ ਵੀ ਆਪ ਵੀ ਨਕਾਰ ਦਿੰਦੇ।

ਉਹਨਾਂ ਦੀਆਂ ਨਿਰੰਤਰ ਇੱਛਾਵਾਂ ਨੇ ਜਿਥੇ ਇਸ਼ਟ ਦੇਵਤੇ ਦੀ ਪੂਜਾ ਦਾ ਰੂਪ ਧਾਰਨ ਕਰ ਲਿਆ, ਉਥੇ ਉਹਨਾਂ ਨੇ ਆਪਣੇ ਇਸ਼ਟ-ਦੇਵਤੇ ਨੂੰ ਅਮੂਰਤ ਲੱਛਣਾਂ ਨਾਲ ਵੀ ਅਲੰਕ੍ਰਿਤ ਕੀਤਾ। ਜਿਉਂ ਜਿਉਂ ਉਹਨਾਂ ਦੀ ਭਾਵਨਾ ਪ੍ਰਬਲ ਹੁੰਦੀ ਗਈ, ਤਿਉਂ ਤਿਉਂ ਇਹ ਵਿਸ਼ੇਸ਼ਣ ਵੀ ਬਦਲਦੇ ਗਏ। ਸ਼ਿਵ ਉਹਨਾਂ ਦੇ ਇਸ਼ਟ ਸਨ। ਉਹਨਾਂ ਦੀ ਪੂਜਾ ਕਰਦਿਆਂ ਕਹਿੰਦੇ ਹਨ—

ਉਸ ਮੋਖ ਦੀ ਇੱਛਾ ਨਹੀਂ
ਜਿਥੇ ਮਿਲ ਕੇ
ਤੂੰ ਤੇ ਮੈਂ ਇਕ ਅਕਾਰ ਹੋ ਜਾਈਦੇ

ਸਾਰੇ ਰਾਹ
ਤੇਰੀ ਭਗਤੀ ਲਈ ਬਣੇ ਨੇ
ਸ਼ਿਵ—
ਅਣਗਿਣਤ ਰਾਹ ਨੇ ਤੇਰੇ ।

ਭਾਵੇਂ ਉਹ ਸੰਸਾਰਕ ਇੱਛਾਵਾਂ ਨੂੰ ਪਿੱਛੇ ਛੱਡ ਆਏ ਸਨ ਪਰ ਫਿਰ ਵੀ ਸਰੀਰਕ ਬੰਧਨ ਉਹਨਾਂ ਨੂੰ ਆਪਣੇ ਵੱਲ ਖਿੱਚਦੇ ਰਹੇ । ਇਸ ਤਰ੍ਹਾਂ ਭੌਤਿਕਤਾ ਤੇ ਅਧਿਆ-ਤਮਕਤਾ ਵਿਚ ਗ੍ਰਸੇ ਨਾਨੂ ਨੂੰ ਅਸੀਂ ਸਰੀਰਕ ਬੰਧਨਾਂ ਤੋਂ ਮੁਕਤੀ ਦੇਣ ਵਾਲੇ ਸ਼ਿਵ ਦੀ ਸ਼ਰਣ ਵਿਚ ਵੇਖਦੇ ਹਾਂ—

ਸ਼ਿਵ—
ਸ਼ਿਵ ਵਰਗਾ ਨਾ ਕੋਈ
ਸਭ ਜਾਣਦਾ ਹਾਂ ਮੈਂ
ਫਿਰ ਵੀ ਗੁਆਚਾ
ਦੁਨਿਆਵੀ ਵਿਚਾਰਾਂ 'ਚ
ਇਹ ਮੈਨੂੰ ਕਿਧਰ ਲਿਜਾ ਰਹੇ ਨੇ ?

ਸ਼ਿਵ ਮਨੁੱਖ ਨੂੰ ਉਹਨਾਂ ਦੁਨਿਆਵੀ ਇੱਛਾਵਾਂ ਤੋਂ ਬਚਾਉਣ ਵਿਚ ਮਦਦਗਾਰ ਹੁੰਦੇ ਹਨ, ਜਿਹੜੀਆਂ ਮਨੁੱਖ ਨੂੰ ਕੁਰਾਹੇ ਪਾਂਦੀਆਂ ਹਨ । ਇਸ ਤਰ੍ਹਾਂ ਸਾਡੇ ਇਸ਼ਟ ਦੇਵਤਾ ਅਧਿਆਤਮਕ ਲੀਹਾਂ ਤੇ ਚਲਣ ਵਾਲਿਆਂ ਨੂੰ, ਔਖੇ ਰਾਹ ਉਪਰ, ਚਾਨਣ-ਮੁਨਾਰੇ ਦਾ ਕੰਮ ਕਰਦੇ ਹਨ ।

ਭਾਰਤੀ ਪੁਰਾਣ ਹਮੇਸ਼ਾ ਜੀਵੰਤ ਸੰਸਕ੍ਰਿਤੀ ਦਾ ਹਿੱਸਾ ਰਹੇ ਹਨ । ਇਹੀ ਨਹੀਂ ਸ਼ੰਕਰ, ਸ੍ਰੀ ਰਾਮ ਕ੍ਰਿਸ਼ਣ ਪਰਮਹੰਸ, ਰਮਣ ਮਹਾਰਿਸ਼ੀ ਅਤੇ ਸ੍ਰੀ ਨਾਰਾਇਣ ਗੁਰੂ ਜਿਹੇ ਮਹਾਨ ਇਕ-ਈਸ਼ਵਰਵਾਦੀ ਸੰਨਿਆਸੀਆਂ ਵਾਸਤੇ ਵੀ ਪ੍ਰੇਰਣਾ-ਸਰੋਤ ਰਹੇ ਹਨ । ਜਿਵੇਂ ਕੋਈ ਕੈਮਿਸਟ ਕੱਚੇ ਮਾਲ ਨੂੰ ਚਿੱਟੇ ਤੇ ਗਰਮ ਭਾਂਡਿਆਂ ਵਿਚ ਪਾ ਕੇ ਢਾਲਦਾ ਹੈ, ਉਸੇ ਤਰ੍ਹਾਂ ਉਹਨਾਂ ਨੇ ਵੀ ਪੁਰਾਣੀਆਂ ਧਾਰਨਾਵਾਂ ਨੂੰ ਅਪਣਾਇਆ ਤੇ ਫਿਰ ਉਹਨਾਂ ਨੂੰ ਤਪਸਿਆ ਰੂਪੀ ਭਾਂਡੇ ਵਿਚ ਪਾ ਕੇ ਆਪਣੇ ਪਾਰਲੌਕਿਕ ਤੇ ਇਕ-ਈਸ਼ਵਰ ਦੇ ਅਨੁਰੂਪ ਬਣਾਇਆ । ਇਹ ਸੱਚ ਹੈ ਕਿ ਇਹਨਾਂ ਗੰਭਲਦਾਰ ਗੱਲਾਂ ਨੂੰ ਕੁਝ ਗਿਆਨੀ ਲੋਕ ਹੀ ਸਮਝ ਸਕੇ । ਪਰ ਇਸਦਾ ਪ੍ਰਭਾਵ ਸਰਬ-ਵਿਆਪੀ ਸੀ । ਇਹਨਾਂ ਤਪਸਵੀਆਂ ਨੇ ਵੀ ਆਪਣੇ ਭਜਨਾਂ ਵਿਚ ਦਾਰਸ਼ਨਿਕ ਵਿਚਾਰਾਂ ਨੂੰ ਪੇਸ਼ ਕਰਨ ਵਾਸਤੇ ਇਹਨਾਂ ਪੌਰਾਣਿਕ ਕਥਾਵਾਂ ਨੂੰ ਪ੍ਰਤੀਕ ਰੂਪ ਵਿਚ ਵਰਤਿਆ ਅਤੇ ਇਹਨਾਂ ਪੌਰਾਣਿਕ ਪ੍ਰਤੀਕਾਂ ਦਾ ਆਪਣੇ ਵਿਚਾਰਾਂ ਅਨੁਸਾਰ ਕਾਵਿ-ਰੂਪਾਂਤਰਿਤ ਕੀਤਾ ।

## ਵਿਆਹ

ਭਗਤੀ ਨਾਲ ਨਾਨੂ ਦੇ ਦਿੱਲ ਵਿਚ ਜਿਹੜੀ ਆਨੰਦ-ਅਵਸਥਾ ਪੈਦਾ ਹੋਈ, ਉਸ ਨੂੰ ਲੋਕਾਂ ਨੇ ਨੌਜਵਾਨਾਂ ਦੀ ਉਸ ਤਰੰਗ ਦੇ ਤੌਰ ਤੇ ਵੇਖਿਆ ਜਿਸ ਵਿਚੋਂ

ਸਰੀਰਕ ਤਬਦੀਲੀਆਂ ਅਤੇ ਕਾਮ-ਇੱਛਾ ਦਿਸਦੀ ਹੈ। ਇਹੋ ਜਿਹੇ ਕੁਰਾਹੇ ਪਏ ਮੁੰਡਿਆਂ ਵਾਸਤੇ ਵਿਆਹ ਇਕ ਵਧੀਆ ਇਲਾਜ ਸਾਬਤ ਹੁੰਦਾ ਹੈ, ਜਿਹਨਾਂ ਦਾ ਮਸਤ-ਮੌਲਾਪਣ ਅਧਿਆਤਮਕ ਤਰੰਗ ਨਾਲ ਲਗਭਗ ਮਿਲਦਾ ਜੁਲਦਾ ਹੁੰਦਾ ਹੈ। ਸੋ ਨਾਨੂ ਦੇ ਰਿਸ਼ਤੇਦਾਰਾਂ ਨੇ ਵੀ ਸੋਚਿਆ ਕਿ ਨਾਨੂ ਦਾ ਵਿਆਹ ਕਰ ਦਿਤਾ ਜਾਵੇ। ਇਸ ਵਾਰ ਉਹਨਾਂ ਦਾ ਮਨਾਉਣਾ ਸਫਲ ਹੋ ਗਿਆ। ਉਹ ਵਿਆਹ ਵਾਸਤੇ ਮੰਨ ਗਿਆ। ਦੂਜਿਆਂ ਨੂੰ ਕੋਰਾ ਜਵਾਬ ਨਾ ਦੇਣ ਦੀ ਉਹਨਾਂ ਦੀ ਆਦਤ ਕਾਰਣ ਉਹਨਾਂ ਨੂੰ ਵਿਆਹ ਵਾਸਤੇ ਰਾਜ਼ੀ ਹੋਣਾ ਪਿਆ। ਪਰ ਵਿਆਹ ਦੀਆਂ ਰਸਮਾਂ ਨੇ ਉਹਨਾਂ ਨੂੰ ਝੰਜੋੜ ਕੇ ਰਖ ਦਿਤਾ। ਉਹ ਆਪਣੇ ਬ੍ਰਹਮਚਾਰੀ ਰਸਤੇ ਉਪਰ ਪਰਤ ਆਏ। ਉਹ ਨਾ ਤਾਂ ਪਤਨੀ ਦੇ ਘਰ ਹੀ ਗਏ ਅਤੇ ਨਾ ਆਪਣੇ ਘਰ ਵਾਪਸ ਆਏ। ਪਰ ਫੇਰ ਵੀ ਨਾਈ, ਜਿਹੜਾ ਵਿਆਹ ਕਰਾਉਣ ਵਾਸਤੇ ਵਿਚੋਲਾ ਸੀ; ਨਾਨੂ ਨੂੰ ਇਸ ਗੱਲ ਵਾਸਤੇ ਮਨ੍ਹਾ ਲਿਆ ਕਿ ਉਹ ਇਕ ਵਾਰ ਆਪਣੀ ਪਤਨੀ ਨੂੰ ਮਿਲੇ। ਉਹ ਸੌਹਰੇ ਘਰ ਦੀ ਡਿਉਢੀ ਵਿਚ ਬਹਿ ਗਏ। ਪਤਨੀ ਨੇ ਉਹਨਾਂ ਵਾਸਤੇ ਮਿਠਾਈ ਤੇ ਕੇਲੇ ਪਰੋਸ ਕੇ ਲਿਆਂਦੇ। ਨਾਨੂ ਨੇ ਇਕ-ਦੋ ਕੇਲੇ ਆਪ ਖਾਧੇ ਅਤੇ ਬਾਕੀ ਨਾਈ ਨੂੰ ਦੇ ਦਿਤੇ। ਫਿਰ ਉਹ ਉਠ ਖੜੇ ਹੋਏ ਅਤੇ ਕਿਸੇ ਖ਼ਾਸ ਵਿਅਕਤੀ ਦੀ ਥਾਂ ਸਾਰਿਆਂ ਨੂੰ ਸੰਬੋਧਨ ਕਰਕੇ ਬੋਲੇ—

"ਜਿਵੇਂ ਮਨੁੱਖ ਇਸ ਦੁਨੀਆਂ ਵਿਚ ਵੱਖੋ-ਵੱਖਰੇ ਉਦੇਸ਼ਾਂ ਨੂੰ ਲੈ ਕੇ ਪੈਦਾ ਹੁੰਦਾ ਹੈ ਇਸੇ ਤਰ੍ਹਾਂ ਤੁਹਾਡਾ ਤੇ ਮੇਰਾ ਰਸਤਾ ਵੱਖਰਾ-ਵੱਖਰਾ ਹੈ। ਤੁਸੀਂ ਆਪਣੇ ਰਸਤੇ ਉਪਰ ਚਲ ਕੇ ਸੁੱਖੀ ਰਹੋ ਅਤੇ ਮੈਨੂੰ ਆਪਣੇ ਰਸਤੇ ਉਪਰ ਚਲਣ ਦਿਓ।"— ਇਹ ਕਹਿ ਕੇ ਉਹ ਉਥੋਂ ਵਾਪਸ ਤੁਰ ਪਏ।

## ਸੰਨਿਆਸੀ

ਹੋਰਨਾਂ ਸੰਨਿਆਸੀਆਂ ਵਾਂਗ ਜ਼ਿੰਦਗੀ ਦੇ ਰੱਹਸਾਂ ਨੂੰ ਸਮਝਣ ਦੇ ਜਗਿਆਸੂ, ਨਾਨੂ ਸਵਾਮੀ ਵੀ ਸਰੀਰਕ ਬੰਧਨਾਂ ਨੂੰ ਤੋੜ ਕੇ ਮੁਕਤ ਸੰਸਾਰ ਵੱਲ ਤੁਰੇ।

ਲੋਕਾਂ ਨੇ ਉਹਨਾਂ ਨੂੰ ਦਿਨ ਰਾਤ ਇਕ ਥਾਂ ਤੋਂ ਦੂਜੀ ਥਾਂ ਘੁੰਮਦਿਆਂ ਵੇਖਿਆ। ਉਹਨਾਂ ਨੇ ਨਾਨੂ ਨੂੰ ਪਹਾੜਾਂ ਦੀਆਂ ਸ਼ਿਖਰਾਂ, ਘਾਟੀਆਂ, ਸਮੁੰਦਰ ਦੇ ਕਿਨਾਰਿਆਂ ਅਤੇ ਜੰਗਲਾਂ ਵਿਚ ਹਮੇਸ਼ਾ ਧਿਆਨ-ਮਗਨ ਘੁੰਮਦਿਆਂ ਵੇਖਿਆ। ਉਹਨਾਂ ਨੂੰ ਮੰਦਰਾਂ ਵਿਚ ਪੂਜਾ ਕਰਦਿਆਂ ਵੇਖਿਆ। ਉਹਨਾਂ ਨੂੰ ਵੇਖ ਕੇ ਸ੍ਰੀਮਦ ਭਗਵਤ ਗੀਤਾ ਵਿਚ ਯੋਗੀ ਬਾਰੇ ਪ੍ਰਸੰਗ 'ਅਨਿਕੇਤ ਸਥਿਰ ਮਤਿ' ਅਰਥਾਤ ਉਹ ਬੰਦਾ ਜਿਸਦਾ ਦਿਲ ਸਥਿਰ ਹੈ ਪਰ ਜੋ ਨਿਤ ਆਪਣਾ ਟਿਕਾਣਾ ਬਦਲਦਾ ਰਹਿੰਦਾ ਹੈ—ਦੀ ਯਾਦ ਆ ਜਾਂਦੀ ਹੈ।

ਉਸ ਵੇਲੇ ਨਾਨੂ ਸਵਾਮੀ ਪੇਰੂਵੱਲੀ ਵਿਚ ਵੀ. ਕੇ. ਕ੍ਰਿਸ਼ਣ ਵਾਡਿਆਰ ਦੇ ਘਰ ਬੜਾ ਆਉਂਦੇ ਜਾਂਦੇ ਸਨ। ਵਾਡਿਆਰ ਦੇ ਘਰ ਵਿਚਲੇ ਸੰਸਕ੍ਰਿਤ ਤੇ ਤਮਿਲ ਦੇ ਗ੍ਰੰਥ ਹੀ ਉਹਨਾਂ ਦੀ ਖਿੱਚ ਦਾ ਕਾਰਣ ਸਨ।

ਭਾਵੇਂ ਕਾਮ-ਇੱਛਾ ਨੂੰ ਜਿਤਣਾ ਕੋਈ ਸੌਖਾ ਕੰਮ ਨਹੀਂ ਪਰ ਫਿਰ ਵੀ ਸਵਾਮੀ

ਨੇ ਜਿਹੜਾ ਬ੍ਰਹਮਚਾਰੀ ਜ਼ਿੰਦਗੀ ਜੀਊਣ ਦਾ ਫੈਸਲਾ ਕੀਤਾ ਸੀ, ਉਹ ਉਹਨਾਂ ਦੀ ਆਤਮਕ-ਸ਼ਕਤੀ ਦੀ ਜਾਣਕਾਰੀ ਦੇਣ ਵਾਸਤੇ ਕਾਫੀ ਹੈ। ਇਸੇ ਲਈ ਸਹਾਇਤਾ ਵਾਸਤੇ ਉਹ ਸ਼ਿਵ ਨੂੰ ਬੇਨਤੀ ਕਰਦਿਆਂ ਕਹਿੰਦੇ ਹਨ :—

ਤੁਹਾਡਾ ਤੀਜਾ ਨੇਤਰ ਜੋ ਪ੍ਰਬੰਧ ਕਰੇ
ਨਰਹਰਿ ਮੂਰਤਿ ਦੀ ਪੂਜਾ ਦਾ
ਕਾਮਦੇਵ ਨੂੰ ਤੁਸਾਂ ਵੱਸ ਕੀਤੈ
ਹੁਣ ਮੈਨੂੰ ਕਿਉਂ ਤੰਗ ਕਰੇ ਉਹ
ਹੇ ਸ਼ਿਵ ! ਮੁੜ ਵੱਸ ਕਰੋ ਉਸਨੂੰ ॥

ਇਸ ਤਰ੍ਹਾਂ ਦੀ ਪ੍ਰਾਰਥਨਾ ਨਾਲ ਉਹ ਮਾਨਸਿਕ ਸ਼ਕਤੀ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਦੇ ਹਨ।

ਕ੍ਰਿਸ਼ਣ ਵਾਡਿਆਰ ਦੇ ਘਰ ਇਕ ਹੋਰ ਸਵਰਣ; ਕੁੰਜਨ ਪਿੱਲੇ ਆਉਂਦਾ ਸੀ ਜਿਹੜਾ ਸ਼ਨਮੁਖਦਾਸ ਦੇ ਨਾਮ ਨਾਲ ਜਾਣਿਆ ਜਾਂਦਾ ਸੀ। ਲੋਕ ਉਸਨੂੰ ਪਿਆਰ ਨਾਲ ਚਿਤੰਬੀ ਸਵਾਮਿੰਗਲ ਕਹਿੰਦੇ ਸਨ। ਉਹ ਬੜੇ ਵੱਡੇ ਵਿਦਵਾਨ, ਸੰਤ, ਸੰਨਿਆਸੀ ਅਤੇ ਯੋਗੀ ਸਨ। ਨਾਨੂ ਸਵਾਮੀ ਅਤੇ ਚਿਤੰਬੀ ਦੀ ਮੁਲਾਕਾਤ ਹੋਈ, ਕਿਉਂਕਿ ਦੋਵੇਂ ਅਧਿਆਤਮਕ ਰਸਤੇ ਉਪਰ ਚਲ ਰਹੇ ਸਨ। ਦੋਵੇਂ ਬਹੁਤ ਦਿਨ ਇਕੱਠੇ ਰਹੇ। ਚਿਤੰਬੀ ਸਵਾਮੀ ਨੇ ਸ੍ਰੀ ਨਾਰਾਇਣ ਗੁਰੂ ਦੀ ਜਾਣਕਾਰੀ ਥੈੱਕਤ ਅੱਯਾਬੂ ਨਾਲ ਕਰਵਾਈ। ਸ੍ਰੀ ਥੈਕੱਤ ਅੱਯਾਬੂ ਉੱਚ-ਕੋਟੀ ਦੇ ਤਮਿਲ ਯੋਗੀ ਸਨ ਪਰ ਕੁੱਝ ਕਾਰਨਾਂ ਕਰਕੇ ਉਹ ਗ੍ਰਹਿਸਥੀ ਅਤੇ ਸਰਕਾਰੀ ਮੁਲਾਜ਼ਮ ਹੋ ਗਏ। ਨਾਨੂ ਨੇ ਅੱਯਾਬੂ ਤੋਂ ਯੋਗ-ਅਭਿਆਸ ਦੀ ਸਿਖਿਆ ਪ੍ਰਾਪਤ ਕੀਤੀ।

# 4. ਤਪਸਵੀ

ਅੱਯਾਬੂ ਨੇ ਜਿਹੜਾ ਯੋਗ-ਅਭਿਆਸ ਸਿਖਾਇਆ ਸੀ ਉਸ ਨੂੰ ਨਾਨੂ ਨੇ ਬੜੀ ਛੇਤੀ ਯਾਦ ਕਰ ਲਿਆ। ਇਸ ਤੋਂ ਬਾਅਦ ਗੁਰੂ ਨੇ ਉਹਨਾਂ ਨੂੰ ਇਕੱਲ ਵਿਚ ਜਾ ਕੇ ਯੋਗ ਅਭਿਆਸ ਕਰਨ ਦੀ ਸਲਾਹ ਦਿੱਤੀ, ਕਿਉਂਕਿ ਸ੍ਰੀ ਮਦ ਭਗਵਦ ਗੀਤਾ ਵਿਚ ਵੀ ਕਿਹਾ ਗਿਆ ਹੈ—

"ਇਕ ਯੋਗੀ ਨੂੰ ਹਮੇਸ਼ਾ ਇਕੱਲਤਾ ਵਿਚ ਜਾ ਕੇ ਮਨ ਇਕਾਗਰ ਕਰਨਾ ਚਾਹੀਦਾ ਹੈ। ਉਸ ਨੂੰ ਸਾਰੀਆਂ ਇੱਛਾਵਾਂ ਦਾ ਤਿਆਗ ਕਰਕੇ ਨਿਰੰਤਰ ਯੋਗ-ਸਾਧਨਾ ਕਰਨੀ ਚਾਹੀਦੀ ਹੈ।"

"ਮਨ ਨੂੰ ਸੰਜਮ ਵਿਚ ਰਖ ਕੇ ਅਤੇ ਨਿਡਰ ਹੋ ਕੇ ਸ਼ਾਂਤੀ ਪ੍ਰਾਪਤੀ ਲਈ ਬ੍ਰਹਮਚਾਰੀ ਬਣਨਾ ਚਾਹੀਦਾ ਹੈ। ਯੋਗ-ਅਵਸਥਾ ਵਿਚ ਬੈਠ ਕੇ, ਆਪਣੇ ਮਨ ਨੂੰ ਸਿਰਫ ਮੇਰੇ ਵਲ ਲਗਾ ਕੇ, ਸਿਰਫ ਮੇਰੇ ਬਾਰੇ ਸੋਚ ਕੇ ਮਨ ਨੂੰ ਆਪਣੇ ਵਸ ਵਿਚ ਕਰਨਾ ਚਾਹੀਦਾ ਹੈ।"

(ਭਗਵਦ ਗੀਤਾ VI, 10 ਤੇ 14)

ਨਾਨੂ ਆਸ਼ਨ ਤਪਸਿਆ ਵਾਸਤੇ ਇੱਕਲਤਾ ਵਾਲੀ ਥਾਂ ਦੀ ਭਾਲ ਵਿਚ ਇੱਕਲਾ ਹੀ ਤੁਰ ਪਿਆ। ਉਹ ਪਰਮ ਸੱਚ ਦੀ ਗਿਆਨ ਪ੍ਰਾਪਤੀ ਲਈ ਇੱਕਲੇ ਮੁਸਾਫ਼ਿਰ ਵਾਂਗ ਭਟਕਦਾ ਰਿਹਾ। ਇਸ ਸਫ਼ਰ ਵਿਚ ਉਹਨਾਂ ਦੀ ਰਾਹਨੁਮਾਈ ਕਰਨ ਵਾਲੇ ਸਿਰਫ਼ ਸੂਰਜ ਤੇ ਚੰਨ ਹੀ ਸਨ।

ਕੋਈ ਵੀ ਐਸਾ ਪਹਾੜ, ਜੰਗਲ ਜਾਂ ਨਦੀ ਦਾ ਕਿਨਾਰਾ ਨਹੀਂ ਸੀ ਬਚਿਆ ਜਿਥੇ ਨਾਨੂ ਨਾ ਘੁੰਮਿਆ ਹੋਵੇ। ਜਿਸ ਨੇ ਵੀ ਉਸ ਨੂੰ ਇਸ ਤਰ੍ਹਾਂ ਵੇਖਿਆ, ਉਸ ਨੂੰ ਉਹ ਅਕਾਰਥ ਹੀ ਘੁੰਮਦੇ ਲਗੇ। ਪਰ ਉਹ ਆਪਣੇ ਅੰਦਰ ਵਸੇ ਬ੍ਰਹਮਾ ਨੂੰ ਪ੍ਰਾਪਤ ਕਰਨ ਲਈ ਪੱਕਾ ਇਰਾਦਾ ਕਰ ਚੁਕੇ ਸਨ। ਇਸ ਗੱਲ ਨੂੰ ਕੋਈ ਨਹੀਂ ਸੀ ਜਾਣਦਾ। ਸਮੇਂ ਸਮੇਂ ਵਾਪਰਣ ਵਾਲੀਆਂ ਕੁਝ ਗੱਲਾਂ ਤੇ ਘਟਨਾਵਾਂ ਸਨ ਜਿਹਨਾਂ ਨੂੰ ਉਹਨਾਂ ਦੇ ਚੇਲਿਆਂ ਨੇ ਟੁਕੜਿਆਂ ਵਿਚ ਇਕੱਠਾ ਕੀਤਾ ਸੀ। ਪਰ ਅਫ਼ਸੋਸ ਕਿ ਇਹਨਾਂ ਸਾਰੀਆਂ ਘਟਨਾਵਾਂ ਨੂੰ ਠੀਕ ਤਰੀਕੇ ਨਾਲ ਇਕੱਠਾ ਕਰਕੇ ਉਹਨਾਂ ਦੀ ਜੀਵਨੀ ਲਿਖਣ ਵਾਲਾ ਕੋਈ ਨਹੀਂ ਸੀ। ਮੁਰਕੋਟ ਕੁਮਾਰਨ ਨੇ ਸ੍ਰੀ ਨਾਰਾਇਣ ਗੁਰੂ ਦੀ

ਪਹਿਲੀ ਪ੍ਰਮਾਣਿਕ ਜੀਵਨੀ ਲਿਖੀ ਹੈ। ਇਸ ਵਾਸਤੇ ਕੁਮਾਰਨ ਨੂੰ ਵੀ ਉਹਨਾਂ ਦੇ ਚੇਲਿਆਂ ਤੋਂ ਹੀ ਨਿੱਜੀ ਸੰਪਰਕ ਅਤੇ ਪੱਤਰ ਵਿਹਾਰ ਰਾਹੀਂ ਕੱਚਾ ਮਸਾਲਾ ਇਕੱਠਾ ਕਰਨਾ ਪਿਆ।

ਨਾਰਾਇਣ ਗੁਰੂ ਨੇ ਬਹੁਤਾ ਸਮਾਂ ਇਕੱਲੇ ਜੰਗਲਾਂ ਵਿਚ ਫੱਲ ਤੇ ਕੰਦਮੂਲ ਆਦਿ ਖਾ ਕੇ ਬਤੀਤ ਕੀਤਾ। ਬਾਲ ਉਮਰੇ ਜਦੋਂ ਉਹ ਇਕੱਲੇ ਜੰਗਲਾਂ ਵਿਚ ਘੁੰਮਦੇ ਰਹਿੰਦੇ ਸਨ, ਤਾਂ ਹਰ ਤਰ੍ਹਾਂ ਦੇ ਫੱਲ ਤੇ ਜੜ੍ਹੀਆਂ ਬੂਟੀਆਂ ਆਦਿ ਖਾ ਕੇ ਉਹ ਜਿਵੇਂ ਅਚੇਤ ਤੌਰ ਤੇ ਆਪਣੇ ਆਪ ਨੂੰ ਇਸ ਸਮੇਂ ਵਾਸਤੇ ਤਿਆਰ ਕਰ ਰਹੇ ਸਨ।

ਇਸ ਦੌਰਾਨ ਕਈ ਵਾਰ ਉਹ ਭਾਂਤ-ਸੁਭਾਂਤੀਆਂ ਗੁੱਫ਼ਾਵਾਂ ਵਿਚ ਰਹਿ ਪੈਂਦੇ ਸਨ। ਇਹਨਾਂ ਸੰਘਣੇ ਤੇ ਡਰਾਉਣੇ ਜੰਗਲਾਂ ਵਿਚ ਜੰਗਲੀ ਜਾਨਵਰ ਉਹਨਾਂ ਦੇ ਸਾਥੀ ਹੁੰਦੇ ਸਨ। ਉਹਨਾਂ ਨੂੰ ਇਹਨਾਂ ਜਾਨਵਰਾਂ ਤੋਂ ਨਾ ਹੀ ਡਰ ਲਗਦਾ ਸੀ ਅਤੇ ਨਾ ਹੀ ਉਹ ਉਹਨਾਂ ਦੀ ਮੌਜੂਦਗੀ ਤੋਂ ਬੇਚੈਨ ਹੁੰਦੇ ਸਨ। ਉਹ ਹਮੇਸ਼ਾ ਆਪਣੇ ਸੰਨਿਆਸੀ ਚੇਲਿਆਂ ਨੂੰ ਕਹਿੰਦੇ—

"ਜੇ ਤੁਸੀਂ ਉਹਨਾਂ ਤੋਂ ਨਹੀਂ ਡਰੋਗੇ, ਨਾ ਹੀ ਉਹਨਾਂ ਨੂੰ ਡਰਾਵੋਗੇ ਅਤੇ ਨਾ ਹੀ ਉਹਨਾਂ ਨੂੰ ਕੋਈ ਨੁਕਸਾਨ ਪਹੁੰਚਾਉਗੇ ਤਾਂ ਉਹ ਵੀ ਤੁਹਾਨੂੰ ਨੁਕਸਾਨ ਨਹੀਂ ਪਹੁੰਚਾਉਣਗੇ।"

ਜੰਗਲ ਵਿਚ ਰਹਿਣ ਵਾਲਿਆਂ ਨੂੰ ਉਹ ਆਮ ਤੌਰ ਤੇ ਦਿਸ ਪੈਂਦੇ ਸਨ। ਉਹ ਲੋਕ ਨਾਰਾਇਣ ਗੁਰੂ ਜੋ ਕੁਝ ਵੀ ਖਾਣ ਵਾਸਤੇ ਦਿੰਦੇ, ਉਸ ਨੂੰ ਖਾ ਲੈਂਦੇ ਅਤੇ ਜੋ ਕੁਝ ਵੀ ਉਹਨਾਂ ਕੋਲ ਹੁੰਦਾ ਸੀ, ਉਹ ਜੰਗਲ ਵਾਸੀਆਂ ਨਾਲ ਵੰਡ ਕੇ ਖਾ ਲੈਂਦੇ ਸਨ।

# 5. ਗੁਫ਼ਾ

ਮਰੂਥਵਾ ਮਾਲਾ ਚੋਟੀ ਉਪਰਲੀ ਪਿਲਾਥਾਦਾਸ ਨਾਮੀ ਗੁੱਫ਼ਾ ਤੋਂ ਹੀ ਮੈਦਾਨ ਦੇ ਲੋਕਾਂ ਨੂੰ ਉਹਨਾਂ ਦੇ ਉਥੇ ਹੋਣ ਬਾਰੇ ਪਤਾ ਲਗਿਆ।

ਮਰੂਥਵਾ ਮਾਲਾ ਦੀ ਚੋਟੀ ਉਪਰ ਇਕ ਵਿਸ਼ਾਲ ਪਰ ਚਾਰੋ ਪਾਸੋਂ ਲੁੱਕੀ ਹੋਈ ਹਵਾਦਾਰ ਗੁੱਫ਼ਾ ਹੈ। ਇਸ ਗੁਫ਼ਾ ਨੂੰ ਵੇਖ ਕੇ ਇਉਂ ਲਗਦਾ ਹੈ ਜਿਵੇਂ ਕੁਦਰਤ ਨੇ ਇਸ ਨੂੰ ਖ਼ਾਸ ਤੌਰ ਤੇ ਤਪਸਿਆ ਲਈ ਹੀ ਬਣਾਇਆ ਹੋਵੇ। ਉਸ ਦਾ ਉੱਚਾ ਤੇ ਖੁਲ੍ਹਾ ਮੂੰਹ ਜਿਵੇਂ ਤੁਹਾਡਾ ਸਵਾਗਤ ਕਰ ਰਿਹਾ ਹੋਵੇ। ਜਿਉਂ ਹੀ ਤੁਸੀਂ ਉਸ ਵਿਚ ਦਾਖ਼ਲ ਹੁੰਦੇ ਹੋ, ਤਾਂ ਚਮਕੀਲੀ ਚਿੱਟੀ ਰੇਤ ਮਿਲਦੀ ਹੈ ਜਿਸ ਦੀ ਛੋਹ ਸ਼ਾਂਤੀ ਦਿੰਦੀ ਹੈ। ਇਉਂ ਲਗਦਾ ਹੈ ਜਿਵੇਂ ਕਿਸੇ ਨੇ ਜੰਗਲੀ ਘਾਹ ਦੀ ਚਟਾਈ ਜੇਹੀ ਵਿੱਛਾ ਦਿਤੀ ਹੋਵੇ। ਜਿਸ ਉਪਰ ਤੁਸੀਂ ਧਿਆਨ-ਅਵਸਥਾ ਵਿਚ ਬੈਠ ਕੇ ਸ਼ਾਂਤੀ ਨਾਲ ਆਰਾਮ ਕਰ ਸਕਦੇ ਹੋ। ਪੱਤਿਆਂ ਦੀ ਸਰਸਰਾਹਟ ਦਾ ਮਿੱਠਾ ਸੰਗੀਤ ਜਿਵੇਂ ਤੁਹਾਨੂੰ ਨੀਂਦਰ ਦੀ ਗੋਦ ਵਿਚ ਸੁਆ ਦਿੰਦਾ ਹੈ। ਉਥੋਂ ਦੇ ਪੰਛੀਆਂ ਦੀ ਮਿੱਠੀ ਆਵਾਜ਼ ਤੁਹਾਨੂੰ ਜਗਾਉਣ ਦਾ ਕੰਮ ਕਰਦੀ ਹੈ।

ਆਲੇ ਦੁਆਲੇ ਦੇ ਨਜ਼ਾਰੇ ਦਿੱਲ ਨੂੰ ਮੋਹ ਲੈਂਦੇ ਹਨ। ਗੁਫ਼ਾ ਦਾ ਮੂੰਹ ਪੱਛਮ ਵਾਲੇ ਪਾਸੇ ਹੈ। ਤੁਹਾਡੇ ਪੈਰਾਂ ਹੇਠਾਂ ਢਲਾਣ ਉਪਰ ਹਰਾ ਭਰਾ ਘਾਹ ਦਾ ਕਾਲੀਨ, ਚਾਰੋ ਪਾਸੇ ਰੰਗ ਬਰੰਗੇ ਫੁੱਲ ਅਤੇ ਛਾਂ ਦਾਰ ਰੁੱਖ ਮਿਲਦੇ ਹਨ। ਰੁੱਖਾਂ ਤੇ ਪੌਦਿਆਂ ਵਿਚੋਂ ਛਣ ਕੇ ਆਉਂਦੀਆਂ ਸੂਰਜ ਦੀਆਂ ਕਿਰਨਾਂ ਨਾਲ ਆਕਾਸ਼ ਦਾ ਨਜ਼ਾਰਾ ਇਤਨਾ ਸੁੰਦਰ ਲਗਦਾ ਹੈ ਜਿਵੇਂ ਕੁਦਰਤ ਨੇ ਉਸ ਦ੍ਰਿਸ਼ ਨੂੰ ਆਪ ਬਣਾਇਆ ਹੋਵੇ। ਇਹ ਸਾਰਾ ਕੁਝ ਵੇਖ ਕੇ ਅਹਿਸਾਸ ਹੁੰਦਾ ਹੈ—ਕਲਾ ਕੁਦਰਤ ਦਾ ਅਨੁਕਰਣ ਕਰਨ ਨਾਲੋਂ ਸੁਹਜ ਦਾ ਅਨੁਕਰਣ ਵਧੇਰੇ ਕਰਦੀ ਹੈ। ਜਿਵੇਂ ਪ੍ਰਚੰਡ ਸੂਰਜ ਵਿਚ ਜਗਮਗ ਕਰਦੀ ਸਮੁੰਦਰ ਦੀ ਝੱਗ ਹੋਵੇ ਅਤੇ ਸਮੁੰਦਰ ਦੇ ਕਿਨਾਰਿਆਂ ਨੇ ਉਹਨਾਂ ਦੀ ਮੀਨਾਕਾਰੀ ਕੀਤੀ ਹੋਵੇ।

## ਦੇਵੀ ਖੋਜ

ਮੁਰਕੋਟ ਕੁਮਾਰਨ ਨੇ ਆਪਣੀਆਂ ਖੋਜਾਂ ਵਿਚ ਇਸ ਦੁਰਲੱਭ ਗੁੱਫ਼ਾ ਵਿਚ

ਸਵਾਮੀ ਜੀ ਬਾਰੇ ਅੱਖੀਂ ਵੇਖੀਆਂ ਸੂਚਨਾਵਾਂ ਇੱਕਠੀਆਂ ਕੀਤੀਆਂ। ਕੁਮਾਰਨ ਨੇ ਸਵਾਮੀ ਜੀ ਬਾਰੇ ਹੋਰਨਾਂ ਲੋਕਾਂ ਤੋਂ ਉਹੀ ਸੂਚਨਾਵਾਂ ਇੱਕਠੀਆਂ ਕੀਤੀਆਂ ਜਿਹੜੀਆਂ ਬਹੁਤ ਪ੍ਰਮਾਣਿਕ ਸਨ। 75 ਸਾਲਾ ਬੁੱਢੀ ਚੇਤੱਮਾ ਨੇ ਉਹਨਾਂ ਨੂੰ ਦੱਸਿਆ ਕਿ ਮਰੂਥਵਾ ਪਹਾੜ ਦੀ ਪਿਲਾਥਾਧਾਮ ਗੁੱਫ਼ਾ ਵਿਚ ਤਪਸਿਆ ਕਰਦਿਆਂ ਯੋਗੀ ਸਵਾਮੀ ਨੂੰ ਵੇਖਣ ਵਾਲਾ ਪਹਿਲਾ ਬੰਦਾ ਉਸ ਦਾ ਓਵਰਸੀਅਰ ਪਤੀ ਸੀ। ਇਕ ਸਰਵੇਖਣ ਕਰਦਿਆਂ ਉਸ ਨੇ ਚਿੱਟੇ ਕਪੜੇ ਪਾਈ ਇਕ ਬੰਦਾ ਵੇਖਿਆ ਜਿਹੜਾ ਗੁੱਫ਼ਾ ਨੇੜੇ ਘੁੰਮ ਰਿਹਾ ਸੀ। ਜਿਉਂ ਹੀ ਉਹ ਗੁੱਫ਼ਾ ਵਲ ਵਧਿਆ, ਉਹਦੀਆਂ ਅੱਖਾਂ ਹੌਲੀ ਹੌਲੀ ਹਨੇਰੇ ਵਿਚ ਵੇਖਣ ਦੀਆਂ ਆਦੀ ਹੋਣ ਲਗੀਆਂ। ਉਸ ਨੂੰ ਵੇਖ ਕੇ ਸਵਾਮੀ ਜੀ ਨੇ ਗੁੱਫ਼ਾ ਦੇ ਬਾਹਰ ਬੈਠੇ ਦੋਹਾਂ ਚੀਤਿਆਂ ਨੂੰ; ਜਿਹੜੇ ਰਾਖੀ ਦਾ ਕੰਮ ਕਰ ਰਹੇ ਸਨ; ਚਲੇ ਜਾਣ ਦਾ ਇਸ਼ਾਰਾ ਕੀਤਾ।

ਓਵਰਸੀਅਰ ਨੇ ਆਪਣੇ ਆਪ ਨੂੰ ਸੁਰਖ਼ਿਅਤ ਮਹਿਸੂਸ ਕੀਤਾ ਤਾਂ ਦੋਵੇਂ ਹੱਥ ਜੋੜ ਕੇ ਸਵਾਮੀ ਜੀ ਕੋਲ ਜਾਣ ਦੀ ਹਿੰਮਤ ਕੀਤੀ। ਉਹਨਾਂ ਦੀ ਕੀ ਗਲਬਾਤ ਹੋਈ ਇਹ ਸਿਰਫ਼ ਉਹੀ ਜਾਣਦੇ ਹਨ।

ਉਸਨੇ ਵੇਖਿਆ ਕਿ ਉਹਦੇ ਸਾਹਮਣੇ ਇਕ ਲੰਬਾ ਤੇ ਤਗੜਾ ਸੰਨਿਆਸੀ ਖੜਾ ਸੀ। ਉਹਦਾ ਰੰਗ ਗੋਰਾ ਸੀ ਅਤੇ ਉਹ ਤੇਜਸਵੀ, ਸਿਹਤਮੰਦ, ਸਿੱਧਾ ਤੇ ਸਹਿਜ ਸੁਭਾਅ ਵਾਲਾ ਸੀ। ਇਹ ਨਜ਼ਾਰਾ ਵੇਖ ਕੇ ਇਉਂ ਲਗਦਾ ਸੀ ਜਿਵੇਂ ਇਕ ਬੜੀ ਪੁਰਾਣੀ ਗੁੱਫ਼ਾ ਰੂਪੀ ਢਾਂਚੇ ਵਿਚ ਨਿੰਮ੍ਹੇ-ਨਿੰਮ੍ਹੇ ਹਨੇਰੇ ਦੇ ਸ਼ਾਂਤ ਵਾਤਾਵਰਣ ਵਿਚ ਇਕ ਹਿਲਦੇ-ਜੁਲਦੇ ਬੰਦੇ ਨੂੰ ਗੱਡ ਦਿਤਾ ਗਿਆ ਹੋਵੇ।

# 6. ਨਾਨੂ ਯੋਗੀ

ਨਾਨੂ ਯੋਗੀ ਮਰੂਥਵਾ ਪਰਬਤ ਅਤੇ ਪਿਲਾਥਧਾਮ ਦੀ ਇੱਕਲਤਾ ਵਾਲੀ ਜ਼ਿੰਦਗੀ ਨੂੰ ਛੱਡ ਕੇ ਸਮਾਜ ਦੇ ਨਾਲ ਰਹਿਣ ਵਾਸਤੇ ਮੈਦਾਨ ਵਿਚ ਆ ਗਏ। ਉਹ ਸੰਸਾਰ ਵਿਚ ਰਹਿੰਦਿਆਂ ਵੀ ਸੰਸਾਰ ਤੋਂ ਨਿਰਲੇਪ ਸਨ।

ਹੁਣ ਉਹ ਕੇਰਲ ਅਤੇ ਕੇਰਲ ਤੋਂ ਬਾਹਰ ਨੰਗੇ ਪੈਰੀਂ ਮੰਦਰਾਂ ਵਿਚ ਘੁੰਮਦੇ ਰਹੇ। ਇਕ ਸੱਚੇ ਤਪਸਵੀ ਵਾਂਗ ਉਹਨਾਂ ਨੂੰ ਤੀਰਥ-ਯਾਤਰੀਆਂ ਅਤੇ ਧਾਰਮਕ ਪ੍ਰਵਿਰਤੀ ਵਾਲੇ ਲੋਕਾਂ ਤੋਂ ਜੋ ਕੁਝ ਮਿਲ ਜਾਂਦਾ ਸੀ ਉਸ ਨੂੰ ਖਾ ਲੈਂਦੇ ਸਨ ਅਤੇ ਕਿਸੇ ਦਿਨ ਉਹਨਾਂ ਨੂੰ ਕੁਝ ਵੀ ਨਾ ਮਿਲਦਾ ਤਾਂ ਉਹ ਸ਼ਾਂਤੀ ਨਾਲ ਭੁੱਖੇ ਭਾਣੇ ਹੀ ਰਹਿ ਲੈਂਦੇ। ਅਧਿਆਤਮਕ ਚਿੰਤਨ ਅਤੇ ਪੂਜਾ-ਪਾਠ ਵਿਚ ਲੀਨ, ਉਹ ਸੰਸਾਰ ਨੂੰ ਇਕ ਸ਼ੀਸ਼ੇ ਵਾਂਗ ਨਿਰਲੇਪ ਵੇਖਦੇ ਰਹਿੰਦੇ ਸਨ। ਉਹਨਾਂ ਦੀਆਂ ਆਪਣੀਆਂ ਪਦਾਰਥਕ ਇੱਛਾਵਾਂ ਤੁੱਛ ਹੀ ਸਨ। ਜਿਥੇ ਕਿਧਰੇ ਵੀ ਉਹ ਪਹੁੰਚਦੇ ਉਥੇ ਹੀ ਰੈਣ-ਬਸੇਰਾ ਬਣਾ ਲੈਂਦੇ। ਉਹਨਾਂ ਨੇ ਭਗਤ ਦੀ ਜ਼ਿੰਦਗੀ ਦੀ ਤਸਵੀਰ ਖਿੱਚਦਿਆਂ ਕਿਹਾ ਹੈ, "ਧਰਤੀ ਹੀ ਉਸਦਾ ਬਿਸਤਰਾ ਹੈ ਅਤੇ ਉਸ ਦੀਆਂ ਬਾਹਵਾਂ ਉਸ ਦਾ ਸਿਰਹਾਣਾ।"

ਪਵਿਤਰ ਚਮਕ, ਕਰੁਣਾਮਈ ਅੱਖਾਂ, ਦੁੱਖ ਨਿਵਾਰਕ ਅਤੇ ਦਿੱਲ ਨੂੰ ਛੂਹ ਜਾਣ ਵਾਲੇ ਉਹਨਾਂ ਦੇ ਉਪਦੇਸ਼, ਸ਼ਾਂਤਮਈ ਮਿੱਠੀ ਮੁਸਕਰਾਹਟ ਆਦਿ ਕੁੱਝ ਐਸੇ ਅਧਿਆ-ਤਮਕ ਗੁਣ ਹਨ, ਜਿਹਨਾਂ ਕਾਰਣ ਲੋਕ ਆਪ ਮੁਹਾਰੇ ਉਹਨਾਂ ਵੱਲ ਖਿੱਚੇ ਜਾਂਦੇ ਸਨ। ਇਸ ਤੋਂ ਵੀ ਵੱਧ ਕੇ ਉਹਨਾਂ ਵਿਚ ਨਿਮਰਤਾ ਅਤੇ ਨਿਰ-ਸਵਾਰਥੀ ਭਾਵਨਾ ਸੀ ਜਿਹੜੀ ਉਹਨਾਂ ਦੀ ਹਉਂ-ਮੁਕਤ ਆਤਮਾ ਦੀ ਸਪਸ਼ਟ ਨਿਸ਼ਾਨੀ ਸੀ। ਐਸੇ ਸ਼ਕਤੀਸ਼ਾਲੀ ਤੇ ਮਿਕਨਾਤੀਸੀ ਗੁਣ ਸਨ ਜਿਹਨਾ ਰਾਹੀਂ ਉਹਨਾਂ ਦੇ ਭਗਤ ਉਹਨਾਂ ਵੱਲ ਸਹਿਜੇ ਹੀ ਖਿੱਚੇ ਜਾਂਦੇ ਸਨ।

ਸਿੱਧੇ-ਸਾਦੇ ਧਰਮਾਤਮਾ ਲੋਕ ਉਹਨਾਂ ਨਾਲ ਆਪੋ-ਆਪਣੇ ਤਰੀਕੇ ਨਾਲ ਅਧਿਆਤਮਕ ਚਰਚਾ ਕਰਦੇ ਸਨ। ਉਦਾਹਰਣ ਦੇ ਤੌਰ ਤੇ ਸੁਚਿੰਦਰਮ-ਮੰਦਰ ਵਿਚ ਉਹਨਾਂ ਨੇ ਸਵਾਮੀ ਨੂੰ ਫੁੱਲਾਂ ਦਾ ਹਾਰ ਪਾਉਣ ਅਤੇ ਜਲੂਸ ਦੀ ਸ਼ਕਲ ਵਿਚ ਮੰਦਰ ਦੀ ਪਰਕਰਮਾ ਕਰਨ ਲਈ ਮਨਾ ਲਿਆ। ਐਸੇ ਨਿਰਛੱਲ, ਸਿੱਧੇ ਅਤੇ ਨਿਸ਼ਠਾਵਾਨ ਤਰੀਕੇ ਦਾ ਉਹ ਵਿਰੋਧ ਨਹੀਂ ਸੀ ਕਰਦੇ। ਇਸ ਦਾ ਪੂਰਾ ਫ਼ਾਇਦਾ ਉਹੀ ਲੋਕ

ਉਠਾਉਂਦੇ ਸਨ ਜਿਹੜੇ ਭਗਤੀ ਵਿਚ ਤੜਕ-ਫੜਕ ਅਤੇ ਖ਼ੁਸ਼ੀ ਨੂੰ ਵਧੇਰੇ ਮਹੱਤਵ ਦਿੰਦੇ ਸਨ। ਸਾਧਾਰਣ ਭਾਰਤੀਆਂ ਦੀ ਧਾਰਣਾ ਹੈ ਕਿ ਐਸੇ ਉਤਸਵਾਂ ਉਪਰ ਜਿਤਨਾ ਭਰਮ ਫੈਲਾਇਆ ਜਾਵੇ ਉਤਨੀ ਹੀ ਭਗਤਾਂ ਦੇ ਦਿੱਲਾਂ ਵਿਚ ਸ਼ਰਧਾ ਪੈਦਾ ਕੀਤੀ ਜਾ ਸਕਦੀ ਹੈ। ਕੋਈ ਵੀ ਬੰਦਾ ਸਹਿਜੇ ਹੀ ਕਲਪਨਾ ਕਰ ਸਕਦਾ ਹੈ ਕਿ ਅਧਿਆਤਮਕ ਆਨੰਦ ਨਾਲ ਭਰਪੂਰ ਨਾਨੂ ਸਵਾਮੀ ਨੇ ਇਹੋ ਜਿਹੇ ਜਲੂਸ ਤੋਂ ਕਿਹੜਾ ਆਨੰਦ ਪ੍ਰਾਪਤ ਕੀਤਾ ਹੋਵੇਗਾ ?

ਕੰਨਿਆਕੁਮਾਰੀ, ਕੁਲਾਚਲ, ਕਰੀਮਕੁਲਮ, ਪੋਣਰ, ਕੋਵਾਲਮ ਅਤੇ ਤ੍ਰਿਵੰਦਰਮ ਜਿਹੇ ਕਈ ਸਮੁੰਦਰੀ ਕਿਨਾਰੇ ਸਨ ਜਿਥੇ ਉਹ ਕਈ ਕਈ ਦਿਨ ਘੁੰਮਦੇ ਰਹੇ। ਉਹ ਗਰੀਬਾਂ ਦੀ ਮਦਦ ਕਰਦੇ ਰਹਿੰਦੇ ਸਨ ਅਤੇ ਬਦਲੇ ਵਿਚ ਇਹਨਾਂ ਗਰੀਬਾਂ ਕੋਲ ਜੋ ਕੁਝ ਵੀ ਹੁੰਦਾ, ਉਹ ਉਸੇ ਨਾਲ ਇਹਨਾਂ ਦੀ ਸੇਵਾ ਕਰਦੇ।

ਰਾਤ ਵੇਲੇ ਜਦੋਂ ਪੰਛੀ ਆਪਣੇ ਆਲ੍ਹਣਿਆਂ ਵਿਚ, ਪਸ਼ੂ ਆਪਣੀਆਂ ਗੁੱਫ਼ਾਵਾਂ ਵਿਚ ਅਤੇ ਆਦਮੀ ਆਪਣੇ ਘਰਾਂ ਵਿਚ ਸੁੱਖ ਦੀ ਨੀਂਦਰ ਸੁੱਤੇ ਹੁੰਦੇ, ਨਾਨੂ ਸਵਾਮੀ ਅਥਾਹ ਸਮੁੰਦਰ ਦੇ ਸਾਹਮਣੇ, ਉਸ ਦੇ ਕੰਢੇ ਉਪਰ ਬੈਠ ਕੇ ਪ੍ਰਾਰਥਨਾ ਕਰਦੇ ਅਤੇ ਸਮਾਧੀ ਲਗਾਉਂਦੇ। ਫਿਰ ਉਥੇ ਹੀ ਮੱਛੀਆਂ ਫੜਨ ਵਾਲੇ ਜਾਲਾਂ ਉਪਰ ਸੌਂ ਜਾਂਦੇ। ਸਵੇਰੇ ਜਦੋਂ ਮਾਛੀ ਆਉਂਦੇ ਤਾਂ ਇਹ ਉਹਨਾਂ ਦੀ ਮਦਦ ਕਰਦੇ ਜਾਂ ਚੁੱਪ-ਚੁੱਪੀਤੇ ਉਥੋਂ ਉਠ ਕੇ ਤੁਰ ਪੈਂਦੇ। ਇਹ ਮਾਛੀ ਆਪਣੇ ਨਾਲ ਭਾਂਤ-ਸੁਭਾਂਤੀਆਂ ਮੱਛੀਆਂ ਬਣਾ ਕੇ ਲਿਆਉਂਦੇ ਸਨ ਅਤੇ ਜੋ ਕੁਝ ਵੀ ਉਹ ਲਿਆਉਂਦੇ ਸਨ ਉਹੀ ਨਾਨੂ ਸਵਾਮੀ ਨੂੰ ਵੀ ਦਿੰਦੇ। ਸਵਾਮੀ ਜੀ ਨੂੰ ਮੱਛੀ ਬੜੀ ਪਸੰਦ ਸੀ। ਉਹਨਾਂ ਨੂੰ ਸਰੀਰਕ ਮਿਹਨਤ ਕਰਕੇ ਆਨੰਦ ਮਿਲਦਾ ਸੀ। ਉਹ ਮਾਛੀ ਆਪਸ ਵਿਚ ਗੱਲਾਂ ਕਰਦੇ—' ਇਹ ਸੰਨਿਆਸੀ ਕੰਮ ਤੋਂ ਮੂੰਹ ਨਹੀਂ ਮੋੜਦਾ। ਇਹ ਸਾਡੇ ਕੰਮ ਵਿਚ ਵੀ ਮਦਦ ਕਰਦਾ ਹੈ। ਇਹ ਸਾਡੇ ਲਈ ਬੜਾ ਕਿਸਮਤ ਵਾਲਾ ਬੰਦਾ ਹੈ। ਇਹ ਉਹੀ ਖਾਂਦਾ ਹੈ ਜੋ ਅਸੀਂ ਇਸ ਨੂੰ ਦਿੰਦੇ ਹਾਂ।'' ਅਜੀਬ ਸਵਾਮੀ ਹੈ। ਬੇਸ਼ਕ ਐਸੇ ਵੀ ਕੁਝ ਲੋਕ ਸਨ ਜਿਹੜੇ ਉਹਨਾਂ ਦਾ ਮਜ਼ਾਕ ਉਡਾਉਂਦੇ। ਸਿੱਧੇ-ਸਾਦੇ ਮਾਛੀ ਅਤੇ ਹੋਰ ਲੋਕ ਜਿਹੜੇ ਬਚਿਆਂ ਵਾਂਗ ਨਿਰਛੱਲ ਪਿਆਰ ਕਰਦੇ ਸਨ; ਉਹਨਾਂ ਵੱਲ ਖਿੱਚੇ ਆਉਂਦੇ।

## ਨਾਨੂ ਸਵਾਮੀ

ਉਹਨਾਂ ਦੇ ਪਿਆਰੇ ਚੇਲਿਆਂ ਵਿਚੋਂ ਇਕ ਨੇ ਲਿਖਿਆ ਹੈ ''ਜਦੋਂ ਮਾਛੀ ਉਹਨਾਂ ਨੂੰ ਤਾਜ਼ੀ ਤੇ ਕੱਚੀ ਮੱਛੀ ਦਿੰਦੇ ਤਾਂ ਉਹ ਉਸ ਨੂੰ ਸਵੀਕਾਰ ਕਰ ਲੈਂਦੇ। ਉਹ ਮੱਛੀ ਨੂੰ ਕਿਸੇ ਬੁੱਢੀ ਕੋਲ ਲੈ ਜਾਂਦੇ ਜਿਹੜੀ ਨੇੜੇ ਹੀ ਪਹਾੜੀ ਉਪਰ ਆਪਣੀ ਇਕਲੌਤੀ ਧੀ ਨਾਲ ਰਹਿੰਦੀ ਸੀ। ਉਹ ਬੁੱਢੀ ਮੱਛੀ ਪਕਾਉਂਦੀ ਅਤੇ ਉਹਨਾਂ ਨੂੰ ਖਾਣ ਲਈ ਦੇਂਦੀ। ਇਸ ਪਰਿਵਾਰ ਦੀ ਆਰਥਕ ਮੰਦਹਾਲੀ ਦੀ ਹਾਲਤ ਵੇਖਦਿਆਂ ਗੁਰੂ ਨੇ ਉਹਨਾਂ ਨੂੰ ਰੇਸ਼ੇ ਨਾਲ ਚੀਜ਼ਾਂ ਬਣਾਉਣਾ ਸਿਖਾਇਆ ਤਾਂਕਿ ਉਹ ਆਪਣੀ ਆਮਦਨ ਵਧਾ ਸਕਣ।''

ਇਹ ਖ਼ਬਰ ਫੈਲ ਗਈ ਕਿ ਜਿਹੜੇ ਨਾਨੂ ਸਵਾਮੀ ਬੜੀ ਦੇਰ ਤੋਂ ਤਪਸਿਆ ਕਰ ਰਹੇ ਸਨ ਹੁਣ ਸਧਾਰਣ ਲੋਕਾਂ ਵਿਚ ਭਿਖਾਰੀ ਬਣ ਗਏ ਹਨ। ਉਹ ਕਰਾਮਾਤਾਂ ਰਾਹੀਂ ਲੋਕਾਂ ਨੂੰ ਲਾਇਲਾਜ ਬਿਮਾਰੀਆਂ ਤੋਂ ਛੁਟਕਾਰਾ ਦਿਵਾ ਰਹੇ ਹਨ। ਕੁਝ ਲੋਕਾਂ ਦਾ ਵਿਸ਼ਵਾਸ ਸੀ ਕਿ ਉਹ ਗਿਆਨੀ ਹਨ ਪਰ ਦੂਜੇ ਲੋਕ ਉਹਨਾਂ ਨੂੰ ਸਿਰਫ਼ ਭਿਖਾਰੀ ਮੰਨਦੇ ਸਨ। ਜਿਹੜੇ ਥੋੜ੍ਹੇ ਜਿਹੇ ਲੋਕ ਉਹਨਾਂ ਦੇ ਵਿਦਵਾਨ ਚਾਚਿਆਂ ਨੂੰ ਜਾਣਦੇ ਸਨ; ਇਹ ਵੇਖ ਕੇ ਦੁੱਖੀ ਹੁੰਦੇ ਸਨ ਕਿ ਐਸੇ ਖ਼ਾਨਦਾਨ ਦਾ ਵਾਰਿਸ ਪਾਗਲਾਂ ਵਾਂਗ ਘੁੰਮਦਾ ਹੈ।

ਚੇਰੂਕਾਨ ਵਾਦਿਆਰ ਨਾਮੀ ਪ੍ਰਸਿਧ ਸ਼ਿਕਾਰੀ ਨੇ ਇਕ ਦਿਨ ਸਵੇਰੇ ਇਸ ਤਰ੍ਹਾਂ ਦੇ ਬੰਦੇ ਨੂੰ ਵੇਖਿਆ ਜਿਹੜਾ ਇਨਸਾਨੀਅਤ ਦੀ ਦਿੱਲਕਸ਼ ਮੂਰਤ ਵਾਂਗ ਸੀ। ਇਹ ਬੰਦਾ ਇਕ ਹਰੀਜਨ ਦੇ ਘਰ ਸਾਹਮਣੇ ਖੜਾ ਅੰਗੀਠੀ ਵਿਚੋਂ ਜੜ੍ਹੀਆਂ ਬੂਟੀਆਂ ਕੱਢ ਰਿਹਾ ਸੀ। ਦੂਜੇ ਪਾਸੇ ਘਰ ਦੀ ਮਾਲਕਣ ਹਰੀ ਸ਼ਾਲ ਦੀ ਬੁਕਲ ਮਾਰੀ ਹੈਰਾਨ ਖੜੀ ਇਸ ਬੰਦੇ ਵੱਲ ਵੇਖ ਰਹੀ ਸੀ। ਅਸਲ ਵਿਚ ਇਹ ਬੰਦਾ ਨਾਨੂ ਸਵਾਮੀ ਹੀ ਸੀ। ਇਸ ਨੂੰ ਵਾਦਿਆਰ ਨੇ ਝੱਟ ਪਛਾਣ ਲਿਆ। ਉਹ ਸਵਾਮੀ ਕੋਲ ਗਿਆ ਅਤੇ ਉਹਨਾਂ ਨੂੰ ਆਪਣੇ ਘਰ ਚਲਣ ਲਈ ਸੱਦਾ ਦਿਤਾ।

ਸਵਾਮੀ ਉਹਨਾਂ ਨਾਲ ਤੁਰ ਪਏ ਅਤੇ ਕੁਝ ਸਮਾਂ ਉਥੇ ਹੀ ਰਹੇ।

## ਨਾਇਰ, ਇਸਾਈ ਅਤੇ ਮੁਸਲਮਾਨ

ਨਾਇਰ, ਇਸਾਈ, ਮੁਸਲਮਾਨ, ਅਤੇ ਨੀਵੀਂ ਜਾਤ ਦੇ ਚੰਨਾਰ ਕੁਝ ਐਸੇ ਲੋਕ ਸਨ ਜਿਹੜੇ ਸਵਾਮੀ ਜੀ ਦੀ ਬੜੀ ਇੱਜ਼ਤ ਕਰਦੇ ਸਨ। ਏਜਾਵਿਆਂ ਵਿਚ ਡਾ. ਪਾਲਪੂ ਦੇ ਪੁਤਰ ਸਵਾਮੀ ਨਟਰਾਜ ਗੁਰੂ ਦੇ ਚੇਲੇ ਬਣੇ।

ਮੌਲੂਰ ਐਸ. ਪਦਮਨਾਭਨ ਪੱਨਿਕਰ ਜਿਹਨਾਂ ਦੀ ਚਰਚਾ ਪਹਿਲਾਂ ਵੀ ਕੀਤੀ ਜਾ ਚੁੱਕੀ ਹੈ, ਸਵਾਮੀ ਜੀ ਦੇ ਨੇੜਲੇ ਸਹਿਯੋਗੀਆਂ ਵਿਚੋਂ ਸਨ। ਉਹਨਾਂ ਨੇ ਸਵਾਮੀ ਜੀ ਦੀਆਂ ਯਾਦਾਂ ਨੂੰ ਇਕੱਠਾ ਕੀਤਾ ਹੈ। ਇਕ ਥਾਂ ਉਹ ਲਿਖਦੇ ਹਨ—

"ਮੈਂ ਮੁਸਲਮਾਨਾਂ ਵਿਚ ਕਈ ਦਿਨ ਰਿਹਾ ਹਾਂ। ਉਹਨਾਂ ਨਾਲ ਇਕੋ ਥਾਲੀ ਵਿਚ ਖਾਣਾ ਖਾਧਾ ਹੈ। ਮਾਸ ਤੇ ਮੱਛੀ ਖਾਧੀ ਹੈ। ਮੈਂ ਉਹਨਾਂ ਦੇ ਬੱਚਿਆਂ ਨੂੰ ਖਿਡਾਉਂਦਾ ਹੁੰਦਾ ਸਾਂ। ਉਹਨਾਂ ਨਾਲ ਖੇਡਦਾ ਸਾਂ। ਉਹਨਾਂ ਦੇ ਬੱਚਿਆਂ ਨੂੰ ਗੋਦੀ ਵਿਚ ਬਿਠਾ ਕੇ ਆਪਣੇ ਹੱਥਾਂ ਨਾਲ ਖਾਣਾ ਖੁਆਉਂਦਾ ਸਾਂ।"

ਇਹ ਵੀ ਪਤਾ ਲੱਗਾ ਹੈ ਕਿ ਉਹਨੀਂ ਦਿਨੀਂ ਉਹਨਾਂ ਨੇ ਮੁਸਲਮਾਨ ਰਹੱਸਵਾਦ ਅਤੇ ਫ਼ਲਸਫ਼ੇ ਵਿਚ ਮੁਹਾਰਤ ਹਾਸਲ ਕੀਤੀ ਸੀ। ਮੁਗ਼ਲ ਬਾਦਸ਼ਾਹ ਸ਼ਾਹਜਹਾਨ ਦੇ ਪੁੱਤਰ ਔਰੰਗਜ਼ੇਬ ਦੇ ਅਭਾਗੇ ਭਰਾ ਅਤੇ ਮਹਾਨ ਰਹੱਸਵਾਦੀ ਦਾਰਾ ਸ਼ਿਕੋਹ ਨੇ, ਜਿਹਨਾਂ ਮੁਸਲਮਾਨ ਯੋਗ-ਕਿਰਿਆਵਾਂ ਦਾ ਵਰਣਨ ਕੀਤਾ ਹੈ; ਉਹਨਾਂ ਦਾ ਇਹਨਾਂ ਵਿਚ ਬਹੁਤ ਵਿਸ਼ਵਾਸ ਸੀ। ਸਵਾਮੀ ਨੇ ਕੁਰਾਨ ਦੀਆਂ ਆਇਤਾਂ ਦੀ ਜਿਹੜੀ ਵਿਆਖਿਆ ਕੀਤੀ ਸੀ ਉਸ ਦੀ ਮੁਸਲਮਾਨ ਬਹੁਤ ਇੱਜ਼ਤ ਕਰਦੇ ਸਨ। ਦੱਖਣੀ ਟਰਾਵਨਕੋਰ ਦੇ ਵੱਡੇ-ਵੱਡੇ ਮੁਸਲਮਾਨ ਵਿਦਵਾਨ ਵੀ ਇਹਨਾਂ ਦੀ ਬਹੁਤ ਇੱਜ਼ਤ ਕਰਦੇ ਸਨ।

ਇਸਾਈ ਵੀ ਇਹਨਾਂ ਦਾ ਬਹੁਤ ਆਦਰ ਕਰਦੇ ਸਨ। ਅਰੂਵੀਪੁਰਮ ਦੇ ਮੰਦਰ

ਵਿਚ ਸਵਾਮੀ ਜੀ ਵਲੋਂ ਸਥਾਪਿਤ ਕੀਤੀ ਮੋਰ ਦੀ ਮੂਰਤੀ ਇਸਾਈ ਮੱਤ ਦੇ ਅਨੁਯਾਈ ਚਿਤੰਬੀ ਵਲੋਂ ਸਮਰਪਿਤ ਸੀ। ਜਦੋਂ ਇਕ ਨੌਜਵਾਨ ਇਸ਼ਾਈ ਸੁਸਮਾਚਾਰਕ ਨੇ ਸਵਾਮੀ ਜੀ ਨੂੰ ਈਸਾਈ ਬਣਨ ਲਈ ਕਿਹਾ ਤਾਂ ਸਵਾਮੀ ਜੀ ਨੇ ਜਵਾਬ ਦਿਤਾ— "ਕਿਉਂ ? ਮੈਂ ਤਾਂ ਪਹਿਲਾਂ ਹੀ ਇਸਾਈ ਹਾਂ।"

## ਅਰੂਵੀਪੁਰਮ

ਹੁਣ ਉਹ ਅਰੂਵੀਪੁਰਮ ਵਿਚ ਆ ਗਏ। ਇਹ ਨਗਰ ਨਦੀ-ਕੰਢੇ ਵਸੀ ਸੁਹਾਵਣੀ ਥਾਂ ਹੈ। ਇਹ ਨਦੀ ਪੱਛਮ ਵੱਲ ਵੱਧਦੀ ਹੋਈ ਆਪਣੇ ਦੋਹਾਂ ਪਾਸਿਆਂ ਦੀ ਧਰਤੀ ਨੂੰ ਹਰਾ ਭਰਾ ਕਰਦੀ ਹੈ ਅਤੇ ਅੰਤ ਪੁਵਾਰ ਦੇ ਅਰਬ ਸਾਗਰ ਵਿਚ ਲੀਨ ਹੋ ਜਾਂਦੀ ਹੈ। ਆਪਣੇ ਨਿਕਾਸ ਤੋਂ 35 ਕਿਲੋਮੀਟਰ ਪੱਛਮ ਵਿਚ, ਬਾਹਰ ਨਿਕਲੀਆਂ ਨੁਕੀਲੀਆਂ ਚਟਾਨਾਂ ਤੋਂ ਵਹਿੰਦੀ ਹੋਈ ਹੇਠਾਂ ਸਿੱਧੀ ਝਰਨੇ ਵਾਂਗ ਡਿਗਦੀ ਹੈ। ਇਹ ਥਾਂ ਪੁਰਾਣੇ ਸਮੇਂ ਤੋਂ ਸ਼ੰਕਰ ਕੁੰਜੀ, ਸ਼ੰਕਰ ਜਾਂ ਸ਼ਿਵ ਕੁੰਜ ਦੇ ਨਾਮ ਨਾਲ ਵੀ ਪ੍ਰਸਿਧ ਹੈ। ਇਸ ਦੇ ਰਸਤੇ ਵਿਚ ਆਉਣ ਵਾਲੀਆਂ ਚਟਾਨਾਂ ਜਿਵੇਂ ਪਾਣੀ ਦੇ ਪ੍ਰਚੰਡ ਵੇਗ ਨੂੰ ਰੋਕਣਾ ਚਾਹੁੰਦੀਆਂ ਹਨ। ਇਹਨਾਂ ਨਾਲ ਉਸ ਦੀ ਤੋਰ ਹੋਰ ਤੇਜ਼ ਹੋ ਜਾਂਦੀ ਹੈ। ਸਿੱਟੇ ਵਜੋਂ ਚਟਾਨਾਂ ਉਸ ਨੂੰ ਪੌੜੀਦਾਰ ਝਰਨੇ ਦੇ ਰੂਪ ਵਿਚ ਬਦਲ ਦੇਂਦੀਆਂ ਹਨ। ਮੌਨਸੂਨ ਤੋਂ ਬਾਅਦ ਜਦੋਂ ਪਾਣੀ ਬਿਲਕੁਲ ਸਾਫ਼ ਹੋ ਜਾਂਦਾ ਸੀ ਤਾਂ ਹੇਠਲੀਆਂ ਕਾਲੀਆਂ ਚਟਾਨਾਂ ਸਾਫ਼ ਵੇਖੀਆਂ ਜਾ ਸਕਦੀਆਂ ਸਨ। ਉਥੋਂ ਦਾ ਨਜ਼ਾਰਾ ਬੜਾ ਦਿਲਕਸ਼ ਲਗਦਾ ਸੀ। ਜੇ ਨਦੀ ਉਪਰ ਇਕ ਓਪਰੀ ਨਜ਼ਰ ਮਾਰੀ ਜਾਵੇ ਤਾਂ ਉਹ ਇਕ ਹਰੇ ਰਿਬਨ ਵਾਂਗ ਦਿਸਦੀ ਹੈ। ਇਸ ਵਿਚਲੀਆਂ ਝਿਲਮਿਲਾਉਂਦੀਆਂ ਚਟਾਨਾਂ ਸੁੰਦਰਤਾ ਨੂੰ ਚਾਰ ਚੰਨ ਲਗਾਉਂਦੀਆਂ ਹਨ। ਸੰਘਣੇ ਤੇ ਲੰਬੇ ਰੁੱਖਾਂ ਨਾਲ ਕਿਨਾਰੇ ਦੀ ਹਰਿਆਲੀ ਜਿਵੇਂ ਉਸ ਨਜ਼ਾਰੇ ਨੂੰ ਹੋਰ ਡੂੰਘੇਰਾ ਬਣਾਉਂਦੀ ਅਤੇ ਉਸ ਵਿਚ ਅਲੌਕਿਕਤਾ ਪੈਦਾ ਕਰਦੀ ਹੈ।

ਇਸ ਥਾਵੇਂ ਨਾ ਤਾਂ ਲੋਕ ਰਹਿੰਦੇ ਅਤੇ ਨਾ ਹੀ ਆਉਂਦੇ-ਜਾਂਦੇ ਸਨ। 1888 ਈਸਵੀ ਨੂੰ ਸਵਾਮੀ ਜੀ ਦੇ ਸਮਕਾਲੀਆਂ ਨੇ ਉਹ ਸਾਲ ਮੰਨਿਆ ਹੈ ਜਦੋਂ ਉਹਨਾਂ ਨੇ ਉਸ ਅਧਿਆਤਮਕ ਸਥਾਨ ਉਪਰ ਤਪਸਿਆ ਸ਼ੁਰੂ ਕੀਤੀ ਸੀ। ਇਉਂ ਲਗਦਾ ਹੈ ਜਿਵੇਂ ਇਸ ਥਾਂ ਨੂੰ ਉਚੇਚਾ ਕੁਦਰਤ ਦੀ ਦੇਵੀ ਨੇ ਸੰਨਿਆਸੀਆਂ ਦੇ ਰਹਿਣ ਵਾਸਤੇ ਹੀ ਬਣਾਇਆ ਸੀ। ਸਵਾਮੀ ਜੀ ਇੱਕਲੇ ਅਤੇ ਸੰਸਾਰਕ ਦੁੱਖਾਂ ਬਾਰੇ ਨਿਰੰਤਰ ਸੋਚਦੇ ਰਹਿੰਦੇ ਸਨ। ਨਦੀ ਦੇ ਖ਼ੱਬੇ ਕਿਨਾਰੇ ਬਣੀ ਚੇਰੂਕੁੰਨਮ ਥਾਂ ਹੁਣ ਕੇਰਲ ਦੇ ਇਤਿਹਾਸ ਵਿਚ ਸਮਾਜਕ, ਸਾਂਸਕ੍ਰਿਤਕ ਅਤੇ ਧਾਰਮਕ ਸਰਗਰਮੀਆਂ ਦਾ ਪ੍ਰਤੀਕ ਬਣ ਗਈ ਹੈ। ਲਗਭਗ ਸੌ ਸਾਲ ਪਹਿਲਾਂ ਉਹ ਜੰਗਲ ਸੀ ਜਿਸ ਵਿਚ ਜੰਗਲੀ ਦਰਿੰਦੇ ਰਹਿੰਦੇ ਸਨ। ਇਹਨਾਂ ਦਾ ਸ਼ਿਕਾਰ ਕਰਨ ਲਈ ਸ਼ਾਹੀ ਸ਼ਿਕਾਰੀ ਅਤੇ ਉਹਨਾਂ ਦੇ ਰਿਸ਼ਤੇਦਾਰ ਆਉਂਦੇ ਸਨ। ਹਾਂ; ਕੁਝ ਧਾਰਮਕ ਰੁਚੀਆਂ ਦੇ ਲੋਕ ਵੀ ਇਥੇ ਰਹਿੰਦੇ ਸਨ ਜਿਹੜੇ ਸੰਸਾਰਕ ਸ਼ੋਰ-ਸ਼ਰਾਬੇ ਤੋਂ ਦੂਰ ਜ਼ਿੰਦਗੀ ਬਤੀਤ ਕਰਨਾ ਚਾਹੁੰਦੇ ਸਨ। ਪਰ ਅਜਕਲ੍ਹ

ਇਹ ਉਹਨਾਂ ਲੋਕਾਂ ਲਈ ਪਵਿਤਰ ਥਾਂ ਹੈ ਜਿਹੜੇ ਪੂਜਾ ਤੇ ਸ਼ਾਂਤੀ ਪ੍ਰਾਪਤੀ ਲਈ ਉਥੇ ਜਾਣਾ ਚਾਹੁੰਦੇ ਹਨ। ਇਹ ਹੁਣ ਹਰ ਤਰੀਕੇ ਨਾਲ ਕੇਰਲ ਦੀ ਇਕ ਦਿੱਲ-ਖਿੱਚਵੀਂ ਥਾਂ ਹੈ ਜਿਥੇ ਤਣਾਉ ਭਰਪੂਰ ਮਾਹੌਲ ਤੋਂ ਤੰਗ ਪੈ ਕੇ ਸ਼ਾਂਤੀ ਪ੍ਰਾਪਤ ਕਰਨ ਲਈ ਅਜੋਕੇ ਮਨੁੱਖ ਆਉਂਦੇ ਹਨ।

ਛੇਤੀ ਹੀ ਇਹ ਖ਼ਬਰ ਫੈਲ ਗਈ ਕਿ ਨਾਨੂ ਸਵਾਮੀ ਹੁਣ ਚੇਰੂਕੁੰਨਮ ਵਿਚ ਅਰੂਵੀਪੁਰਮ ਨਾਮੀ ਜਗ੍ਹਾ ਤੇ ਰਹਿ ਰਹੇ ਹਨ ਅਤੇ ਉਹ ਐਸੇ ਸਿੱਧ-ਪੁਰਖ ਹਨ ਕਿ ਅਜੀਬ ਕਿਸਮ ਦੀਆਂ ਕਰਾਮਾਤਾਂ ਕਰਦੇ ਹਨ।

ਕੁਝ ਲੋਕਾਂ ਨੇ ਉਹਨਾਂ ਨੂੰ ਵੇਖਿਆ। ਵਾਪਸ ਪਹੁੰਚ ਕੇ ਉਹਨਾਂ ਲੋਕਾਂ ਨੇ ਜੋ ਕੁਝ ਵੇਖਿਆ ਸੀ ਉਹ ਦੂਜੇ ਲੋਕਾਂ ਨੂੰ ਦਸਿਆ। ਉਹਨਾਂ ਦੇ ਦਸਣ ਦੇ ਤਰੀਕੇ ਨਾਲ ਹੀ ਸਵਾਮੀ ਜੀ ਦੀ ਅਨੋਖੀ ਸ਼ਖ਼ਸੀਅਤ ਹੋਰ ਵੀ ਰੱਹਸਮਈ ਹੁੰਦੀ ਗਈ। ਐਸੇ ਮੌਕਿਆਂ ਤੇ ਜਨ-ਸਧਾਰਣ ਦਾ ਕਥਨ ਆਮ ਤੌਰ ਤੇ ਅਤਿਕਥਨੀ ਬਣ ਜਾਂਦਾ ਹੈ।

ਜਿਹੜੇ ਲੋਕ ਸਵਾਮੀ ਜੀ ਦੇ ਦਰਸ਼ਨਾਂ ਲਈ ਆਉਂਦੇ ਸਨ ਉਹ ਹਮੇਸ਼ਾਂ ਵਾਂਗ ਕੁਝ ਨਾ ਕੁਝ ਭੇਟਾ ਵੀ ਚੜ੍ਹਾਉਂਦੇ। ਸਵਾਮੀ ਜੀ ਸਾਰੀਆਂ ਚੀਜ਼ਾਂ ਲੋਕਾਂ ਨੂੰ ਵੰਡ ਦਿੰਦੇ ਸਨ। ਕੁਝ ਲੋਕ ਵੰਡਣ ਲਈ ਮਿਠਾਈਆਂ ਲਿਆਉਂਦੇ। ਕੁਝ ਵਿਹਾਰਕ ਸ਼ਰਧਾਲੂ ਚੌਲ ਤੇ ਕੜ੍ਹੀ ਵੰਡਦੇ ਸਨ। ਕੁਝ ਅਮੀਰ ਲੋਕ ਚੌਲ ਤੇ ਸਬਜ਼ੀ ਲਿਆਂਦੇ ਅਤੇ ਉਥੇ ਹੀ ਤਾਜ਼ੀ ਪਕਾ ਕੇ ਲੋਕਾਂ ਨੂੰ ਗਰਮਾ ਗਰਮ ਖੁਆਉਂਦੇ। ਉਤੱਸਵ ਦੇ ਦਿਨੀਂ ਬੜੀ ਭੀੜ ਹੁੰਦੀ ਸੀ। ਇਸ ਤਰ੍ਹਾਂ ਛੇਤੀ ਹੀ ਉਹ ਥਾਂ ਤੀਰਥ ਸਥਾਨ ਬਣੀ ਅਤੇ ਨਾਨੂ ਸਵਾਮੀ ਦੀ ਪੂਜਾ ਹੋਣ ਲਗੀ। ਸਵਾਮੀ ਨੂੰ ਇਹ ਚੰਗਾ ਨਾ ਲਗਾ। ਸਵਾਮੀ ਜੀ ਨੇ ਆਪਣੇ ਨਿਕਟਵਰਤੀਆਂ ਨੂੰ ਦਸਿਆ ਕਿ ਉਹ ਇਸ ਥਾਂ ਸ਼ਿਵ ਦੀ ਮੂਰਤੀ ਸਥਾਪਿਤ ਕਰਨਗੇ। ਉਹਨਾਂ ਨੇ ਇਸ ਮੂਰਤੀ ਸੀ ਸਥਾਪਨਾ ਸ਼ਿਵਰਾਤਰੀ ਨੂੰ ਕਰਨ ਦੀ ਇੱਛਾ ਪ੍ਰਗਟਾਈ। ਕੁਮਾਰ ਆਸ਼ਨ ਉਸ ਦ੍ਰਿਸ਼ ਦਾ ਵਰਣਨ ਇਉਂ ਕਰਦੇ ਹਨ—

"ਸ਼ਿਵਰਾਤਰੀ ਤੋਂ ਕੁਝ ਦਿਨ ਪਹਿਲਾਂ ਸਵਾਮੀ ਜੀ ਨੇ ਇਹ ਐਲਾਨ ਕੀਤਾ ਕਿ ਉਹ ਪ੍ਰਤੀਕ ਰੂਪ ਵਿਚ ਸ਼ਿਵਲਿੰਗ ਦੀ ਸਥਾਪਨਾ ਕਰਨਾ ਚਾਹੁੰਦੇ ਹਨ। ਮੰਦਰ ਦੀ ਉਸਾਰੀ ਵਾਸਤੇ ਨਾ ਤਾਂ ਸਾਧਨ, ਨਾ ਸਾਮਗਰੀ ਅਤੇ ਨਾ ਹੀ ਲੋੜੀਂਦਾ ਸਮਾਂ ਸੀ। ਪਰ ਸਵਾਮੀ ਜੀ ਨੇ ਕਿਸੇ ਵੀ ਚੀਜ਼ ਦੀ ਮੰਗ ਨਹੀਂ ਕੀਤੀ ਸਗੋਂ ਉਹਨਾਂ ਨੇ ਕਿਹਾ "ਇਹ ਪੱਧਰੀ ਚਟਾਨ ਹੀ ਅਧਾਰਸ਼ਿਲਾ ਹੋਵੇਗੀ। ਮੈਂ ਨਦੀ ਵਿਚ ਗੋਤਾ ਲਗਾ ਕੇ ਚਟਾਨ ਦਾ ਗੋਲ ਟੁਕੜਾ ਕੱਢ ਲਿਆਵਾਂਗਾ। ਬਸ ਉਹੀ ਸਾਡੇ ਲਈ ਸ਼ਿਵਲਿੰਗ ਹੋਵੇਗੀ।"

ਇਸ ਯੋਜਨਾ ਨਾਲ ਲੋਕ ਬੜੇ ਖ਼ੁਸ਼ ਹੋਏ। ਉਹਨਾ ਨੇ ਇਕ ਕੰਮ ਚਲਾਊ ਤੰਬੂ ਖੜਾ ਕੀਤਾ ਅਤੇ ਉਸ ਨੂੰ ਫੁੱਲਾਂ ਤੇ ਨਾਰੀਅਲ ਦੇ ਪੱਤਿਆਂ ਨਾਲ ਸਜਾਇਆ। ਸ਼ਿਵਰਾਤਰੀ ਨੂੰ ਪਰੰਪਰਕ ਜਗਰਾਤੇ ਲਈ ਤੀਰਥ ਯਾਤਰੀ ਉਥੇ ਇਕੱਠੇ ਹੋਏ। ਪਤਾ ਨਹੀਂ ਕਿਥੋਂ ਨਾਗਾਸਵਾਰਮ ਸੰਗੀਤਕਾਰਾਂ ਦੀ ਇਕ ਟੋਲੀ ਵੀ ਉਥੇ ਪਹੁੰਚ ਗਈ। ਕੁੱਝ ਕੁ ਫੁੱਲ ਅਤੇ ਦੀਵੇ ਹੀ ਉਸ ਉੱਤਸਵ ਦੇ ਆਂਸ਼ਿਕ ਰੂਪ ਵਿਚ ਮੌਜੂਦ ਸਨ।

ਭਾਵੇਂ ਇਹ ਚੀਜ਼ਾਂ ਬਹੁਤ ਘਟ ਸਨ ਪਰ ਇਸ ਨਾਲ ਕੀ ਫ਼ਰਕ ਪੈਂਦਾ ਹੈ ? ਲੋਕਾਂ ਦੇ ਦਿੱਲ ਤਾਂ ਆਨੰਦ, ਆਸ ਅਤੇ ਭਗਤੀ ਨਾਲ ਭਰਪੂਰ ਸਨ ।

ਠੀਕ ਅੱਧੀ ਰਾਤ ਵੇਲੇ ਸਵਾਮੀ ਜੀ ਨੇ ਨਦੀ ਵਿਚ ਡੁੱਬਕੀ ਲਗਾਈ । ਕੁਝ ਦੇਰ ਬਾਅਦ ਜਦੋਂ ਉਹ ਬਾਹਰ ਨਿਕਲੇ ਤਾਂ ਉਹਨਾਂ ਦੇ ਹੱਥਾਂ ਵਿਚ ਸ਼ਿਵਲਿੰਗ ਸੀ । ਇਸ ਨੂੰ ਲੈ ਕੇ ਉਹ ਆਧਾਰਸ਼ਿਲਾ ਕੋਲ ਪਹੁੰਚੇ ਅਤੇ ਧਿਆਨ-ਅਵਸਥਾ ਵਿਚ ਅੱਖਾਂ ਬੰਦ ਕਰਕੇ ਖੜੇ ਹੋ ਗਏ । ਉਹਨਾਂ ਦੇ ਹੱਥਾਂ ਨੇ ਛਾਤੀ ਤਕ ਉਸ ਸ਼ਿਵਲਿੰਗ ਨੂੰ ਚੁਕਿਆ ਹੋਇਆ ਸੀ । ਅੱਖਾਂ ਵਿਚਲੇ ਅੱਥਰੂ ਉਹਨਾਂ ਦੀਆਂ ਗਲ੍ਹਾਂ ਤਕ ਆਏ ਅਤੇ ਉਹ ਅਚੇਤ ਖੜੋਤੇ ਰਹੇ ਜਿਵੇਂ ਦੁਨੀਆਂ ਤੋਂ ਦੂਰ ਕਿਸੇ ਹੋਰ ਲੋਕ ਵਿਚ ਹੋਣ । ਉਹ ਤਿੰਨ ਘੰਟੇ ਇਸੇ ਤਰ੍ਹਾਂ ਖੜੋਤੇ ਰਹੇ ਅਤੇ ਲੋਕਾਂ ਦੀ ਵਿਸ਼ਾਲ ਭੀੜ ਵਲੋਂ 'ਓਮ ਨਮੋ ਸ਼ਿਵਾਇ,' 'ਓਮ ਨਮੋ ਸ਼ਿਵਾਇ' ਦਾ ਨਿਰੰਤਰ ਜਾਪ ਰਾਤ ਦੇ ਮਾਹੌਲ ਨੂੰ ਗੂੰਜਾ ਰਿਹਾ ਸੀ । ਲੋਕਾਂ ਦੀ ਵਿਸ਼ਾਲ ਭੀੜ ਜਿਵੇਂ ਇਕ ਵਿਚਾਰ, ਇਕ ਆਦਰਸ਼ 'ਓਮ ਨਮੋ ਸ਼ਿਵਾਇ' ਵਿਚ ਹੀ ਗੁਆਚ ਗਈ । ਸਵੇਰੇ ਤਿੰਨ ਵਜੇ ਸਵਾਮੀ ਜੀ ਨੇ ਸ਼ਿਵਲਿੰਗ ਨੂੰ ਅਧਾਰਸ਼ਿਲਾ ਉਪਰ ਸਥਾਪਿਤ ਕਰਕੇ ਉਸ ਨੂੰ ਪਵਿਤਰ ਇਸ਼ਨਾਨ ਕਰਾਇਆ ।

ਇਸ ਤਰ੍ਹਾਂ ਉਸ ਦਿਨ ਪ੍ਰਭਾਤ ਵੇਲੇ ਕੇਰਲ ਵਿਚ ਇਕ ਨਵਾਂ ਯੁਗ ਸ਼ੁਰੂ ਹੋਇਆ । ਸਮੇਂ ਦੇ ਫੇਰ ਨਾਲ ਉਥੇ ਮੰਦਰ ਬਣਿਆ ਤਾਂ ਗੁਰੂ ਦੇ ਇਸ ਸੁਨੇਹੇ ਨੂੰ ਅੰਕਿਤ ਕੀਤਾ ਗਿਆ—

"ਇਹ ਇਕ ਆਦਰਸ਼ ਨਿਵਾਸ
ਜਿਥੇ ਸਾਰੇ ਮਨੁੱਖ ਬਰਾਬਰ
ਧਾਰਮਕ ਲਾਗਤਾਂ ਅਤੇ
ਜਾਤੀ ਘੇਰਿਆਂ ਤੋਂ ਅਜ਼ਾਦ ਹੋਣ ।"

ਉਹ ਕੇਰਲ ਨੂੰ ਇਕ ਐਸਾ ਆਦਰਸ਼ ਬਣਾਉਣਾ ਚਾਹੁੰਦੇ ਸਨ ਜਿਸ ਨੂੰ ਸਾਰਾ ਸੰਸਾਰ ਉਸ ਪਰਮ ਸੱਚ ਦੀ ਸਿਰਜਣਾ ਲੱਗੇ । "ਇਕ ਜ਼ਾਤ, ਇਕ ਧਰਮ, ਇਕ ਰੱਬ" ਹੀ ਉਹਨਾਂ ਦਾ ਸੁਨੇਹਾ ਸੀ ਜਿਹੜਾ ਸਾਰੇ ਸੰਸਾਰ ਵਿਚ ਫੈਲ ਗਿਆ ਅਤੇ ਹੁਣ ਇਸੇ ਸੁਨੇਹੇ ਲਈ ਸਾਰੀ ਮਨੁੱਖਤਾ ਕੋਸਿਸ਼ ਕਰ ਰਹੀ ਹੈ । ਭਾਵੇਂ ਉਹ ਆਪਣੀ ਪ੍ਰਗਤੀ ਨਾਲ ਸੰਤੁਸ਼ਟ ਨਹੀਂ ਸਨ, ਪਰ ਪ੍ਰਗਤੀ ਤਾਂ ਸਾਫ਼ ਹੈ ।

ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ । ਸਾਡੇ ਆਦਰਸ਼ ਉਸੇ ਤਰ੍ਹਾਂ ਰਾਹਨੁਮਾਈ ਕਰਦੇ ਹਨ ਜਿਵੇਂ ਸਮੁੰਦਰ ਵਿਚ ਮਲਾਹ ਵਾਸਤੇ ਧਰੂਤਾਰਾ । ਭਾਵੇਂ ਮਲਾਹ ਦਾ ਜਹਾਜ਼ ਧਰੂਤਾਰੇ ਤਕ ਕਦੀ ਵੀ ਨਾ ਪਹੁੰਚੇ ਪਰ ਉਹ ਬੰਦਰਗਾਹ ਤਕ ਜ਼ਰੂਰ ਸੁਰਖਿਅਤ ਪਹੁੰਚ ਜਾਂਦਾ ਹੈ ।

# 7. ਬਿਜਲਈ ਝਟਕਾ

ਨਾਨੂ ਸਵਾਮੀ ਵਲੋਂ ਕੀਤੀ ਗਈ ਮੂਰਤੀ-ਸਥਾਪਨਾ ਨੇ ਉੱਥੇ ਜੁੜੇ ਭਾਰੀ ਇਕੱਠ ਵਾਸਤੇ ਬਿਜਲਈ ਝਟਕੇ ਦਾ ਕੰਮ ਕੀਤਾ। ਜਿਵੇਂ ਕਿ ਪਹਿਲਾਂ ਵੀ ਦਸਿਆ ਜਾ ਚੁੱਕਾ ਹੈ ਕਿ ਉਸ ਵੇਲੇ ਕੇਰਲ 'ਪਾਗਲਖ਼ਾਨੇ' ਦੇ ਤੌਰ ਤੇ ਜਾਣਿਆ ਜਾਂਦਾ ਸੀ ਪਰ ਇਸ ਬਿਜਲਈ ਝਟਕੇ ਨੇ ਉਥੋਂ ਦੇ ਬੀਮਾਰ ਸਮਾਜ ਵਾਸਤੇ ਇਲਾਜ ਵਰਗਾ ਕੰਮ ਕੀਤਾ।

ਇਹ ਝਟਕਾ ਵਿਚਕਾਰਲੀ ਜਾਤ ਦੇ ਏਜ਼ਾਵਿਆਂ ਨੂੰ ਦਿਤਾ ਗਿਆ ਸੀ। ਇਸ ਝਟਕੇ ਨੇ ਇਕ ਪਾਸੇ ਏਜ਼ਾਵਿਆਂ ਤੋਂ ਉੱਚੀ ਜਾਤ ਦੇ ਬ੍ਾਹਮਣਾਂ ਵਿਚ ਜਾਗਰੂਤਾ ਪੈਦਾ ਕੀਤੀ ਅਤੇ ਦੂਜੇ ਪਾਸੇ ਉਹਨਾਂ ਤੋਂ ਹੇਠਲੀਆਂ ਜਾਤਾਂ ਉਪਰ ਵੀ ਆਪਣਾ ਪ੍ਰਭਾਵ ਪਾਇਆ। ਇਸ ਨਾਲ ਚਹੁੰਮੁਖੀ ਸਮਾਜ-ਸੁਧਾਰ ਹੋਇਆ। ਇਸ ਨਾਲ ਨੰਬੂਦਰੀ, ਨਾਇਰ, ਏਜ਼ਾਵਾ ਤੇ ਪੁਲਿਆਸ ਆਦਿ ਜਾਤਾਂ ਵਿਚ ਤਿੱਖੇ ਪ੍ਰਭਾਵਸ਼ਾਲੀ ਅੰਦੋਲਨ ਸ਼ੁਰੂ ਹੋਏ ਅਤੇ ਇਹਨਾ ਨੇ ਹੋਰ ਦਰਮਿਆਨੀਆਂ ਜਾਤਾਂ ਨੂੰ ਵੀ ਪ੍ਰਭਾਵਿਤ ਕੀਤਾ। ਇਹਨਾਂ ਸੁਧਾਰਕ ਅੰਦੋਲਨਾਂ ਦੇ ਆਗੂਆਂ ਨੇ ਵੀ ਇਹ ਮੰਨਿਆ ਹੈ ਕਿ ਉਹ ਸ੍ਰੀ ਨਾਰਾਇਣ ਗੁਰੂ ਵੱਲੋਂ ਚਲਾਏ ਅੰਦੋਲਨਾਂ ਤੋਂ ਬਹੁਤ ਪ੍ਰਭਾਵਿਤ ਹੋਏ ਸਨ।

ਉਸ ਵੇਲੇ ਪ੍ਰਚਲਿਤ ਰੀਤੀ-ਰਿਵਾਜ਼ਾਂ ਨੂੰ ਵੇਖਕੇ ਇਹ ਗੱਲ ਚੰਗੀ ਤਰ੍ਹਾਂ ਸਮਝੀ ਜਾ ਸਕਦੀ ਹੈ ਕਿ ਗੁਰੂ ਨੇ ਜਿਹੜੀ ਸ਼ਿਵਲਿੰਗ ਦੀ ਸਥਾਪਨਾ ਕੀਤੀ, ਉਹ ਕਿਤਨੀ ਮਹੱਤਵ ਵਾਲੀ ਘਟਨਾ ਸੀ। ਕੇਰਲ ਵਿਚ ਏਜ਼ਾਵਾ ਅਤੇ ਉਹਨਾਂ ਤੋਂ ਹੇਠਲੀਆਂ ਜਾਤਾਂ ਦੇ ਲੋਕਾਂ ਨੂੰ ਮੰਦਰਾਂ ਵਿਚ ਦਾਖ਼ਲੇ ਦੀ ਇਜਾਜ਼ਤ ਨਹੀਂ ਸੀ। ਹਿੰਦੂ ਮੰਦਰਾਂ ਨਾਲ ਲਗਦੀਆਂ ਸੜਕਾਂ ਉਪਰ ਉਹਨਾਂ ਨੂੰ ਤੁਰਨ ਦੀ ਵੀ ਮਨਾਹੀ ਸੀ। ਜਦੋਂ ਕਿਸੇ ਸ਼ਹਿਰ ਵਿਚ ਕਿਸੇ ਮੂਰਤੀ ਦੀ ਸ਼ੋਭਾ ਯਾਤਰਾ ਨਿਕਲਦੀ ਸੀ ਤਾਂ ਰਾਹ ਵਿਚ ਪੈਣ ਵਾਲੇ ਇਹਨਾ ਹੇਠਲੀਆਂ ਜਾਤਾਂ ਦੇ ਲੋਕਾਂ ਨੂੰ ਆਪਣੇ ਘਰਾਂ ਦੀ ਸਫ਼ਾਈ ਪੈਂਦੀ ਸੀ।

ਉੱਚੀਆਂ ਜਾਤਾਂ ਦੇ ਲੋਕ ਜਿਹਨਾਂ ਨੂੰ ਮੰਦਰਾਂ ਵਿਚ ਜਾਣ ਦੀ ਇਜਾਜ਼ਤ ਸੀ ਉਹਨਾਂ ਨੂੰ ਵੀ ਆਪਣੀ ਜਾਤ ਅਨੁਸਾਰ ਹੀ ਰਹਿਣਾ ਪੈਂਦਾ ਸੀ। ਹਰ ਜਾਤ ਨੂੰ ਇਕ ਦੂਜੇ ਦੇ ਪਿੱਛੇ ਪੂਜਾ ਵਾਲੀ ਥਾਂ ਤੋਂ ਨਿਸਚਿਤ ਦੂਰੀ ਉਪਰ ਹੀ ਖੜੇ ਹੋਣਾ ਪੈਂਦਾ ਸੀ। ਬ੍ਾਹਮਣ ਪੂਜਾ ਵਾਲੀ ਥਾਂ ਲਾਗੇ ਖੜੇ ਹੁੰਦੇ ਸਨ। ਬ੍ਾਹਮਣਾਂ ਵਿਚੋਂ ਵੀ ਸਿਰਫ਼

ਉੱਚੀ ਜਾਤ ਦੇ ਬ੍ਰਾਹਮਣਾਂ ਨੂੰ ਹੀ ਮੰਦਰ ਦੇ ਧੁਰ ਅੰਦਰ ਜਾ ਕੇ ਪੂਜਾ ਕਰਨ ਦਾ ਅਧਿਕਾਰ ਸੀ। ਇਹ ਭੇਦ-ਭਾਵ ਇੱਥੇ ਹੀ ਖ਼ਤਮ ਨਹੀਂ ਸੀ ਹੁੰਦੇ। ਸਾਰੇ ਪੁਜਾਰੀਆਂ ਨੂੰ ਵੀ ਮੂਰਤੀ-ਸਥਾਪਨਾ ਤੇ ਇਸ਼ਨਾਨ ਕਰਾਉਣ ਦਾ ਅਧਿਕਾਰ ਨਹੀਂ ਸੀ। ਸਰਬ ਉੱਚ ਜਾਤੀ ਦੇ ਬ੍ਰਾਹਮਣਾਂ ਨੂੰ ਹੀ ਇਹ ਅਧਿਕਾਰ ਪ੍ਰਾਪਤ ਸੀ। ਦੂਜੇ ਪਾਸੇ ਏਜਾਵਾ ਜਾਤ ਦੇ ਸ੍ਰੀ ਨਾਰਾਇਣ ਗੁਰੂ ਸਨ ਜਿਹੜੇ ਇਹ ਪਵਿਤਰ ਰਸਮ ਪੂਰੀ ਕਰ ਰਹੇ ਸਨ। ਇਸ ਤਰ੍ਹਾਂ ਕਰਕੇ ਜਿਵੇਂ ਉਹ ਜਾਤਾਂ ਦੇ ਭੇਦ-ਭਾਵ ਦੀ ਪਰੰਪਰਾ ਨੂੰ ਜੜ੍ਹੋਂ ਪੁੱਟ ਰਹੇ ਹੋਣ। ਬੇਸ਼ਕ ਇਸ ਨਾਲ ਲੋਕਾਂ ਨੂੰ ਬਹੁਤ ਹੈਰਾਨੀ ਹੋਈ।

ਇਸ ਨਾਲ ਅੰਧ-ਵਿਸ਼ਵਾਸੀਆਂ ਨੂੰ ਸ਼ੰਕਾ ਹੋਇਆ ਕਿ ਕੁਝ ਅਣਹੋਣੀ ਵਾਪਰਨ ਵਾਲੀ ਹੈ। ਸਿੱਟੇ ਵਜੋਂ ਵਿਦਵਾਨਾਂ ਦੀਆਂ ਭਵਾਂ ਤਣ ਗਈਆਂ ਅਤੇ ਪਰੰਪਰਾਵਾਦੀਆਂ ਨੇ ਇਸਦੀ ਨਿੰਦਿਆ ਕੀਤੀ। ਸਾਰਾ ਕੁਝ ਕਹਿ, ਸੁਣ ਤੇ ਕਰ ਲੈਣ ਨਾਲ ਵੀ ਬਹੁਤਾ ਵਿਰੋਧ ਨਾ ਹੋ ਸਕਿਆ। ਅਸਲ ਵਿਚ ਇਸਦੀ ਸ਼ੋਭਾ ਕੇਰਲ ਦੇ ਉਹਨਾਂ ਖੁਲ੍ਹੇ ਦਿਲ ਵਾਲੇ ਬ੍ਰਾਹਮਣਾਂ ਅਤੇ ਉਚੀਆਂ ਜਾਤਾਂ ਦੇ ਲੋਕਾਂ ਨੂੰ ਮਿਲਣੀ ਚਾਹੀਦੀ ਹੈ ਜਿਹਨਾਂ ਨੇ ਇਸ ਦਾ ਬਹੁਤਾ ਵਿਰੋਧ ਨਾ ਕੀਤਾ ਅਤੇ ਨਾ ਹੀ ਝਗੜਾ ਕੀਤਾ। ਹਾਲੇ ਵੀ ਭਾਰਤੀਆਂ ਵਿਚ ਅਤੇ ਖ਼ਾਸ ਕਰਕੇ ਕੇਰਲ ਦੇ ਲੋਕਾਂ ਵਿਚ ਸੱਚੀ ਅਧਿਆਤਮਕਾ ਵਾਸਤੇ ਆਦਰ ਦੀ ਭਾਵਨਾ ਮਿਲਦੀ ਹੈ। ਇਸ ਨੂੰ ਕੇਰਲ ਦੇ ਵਸਨੀਕਾਂ ਦੇ ਜੰਨੂਨ ਦਾ ਇਕ ਤਰੀਕਾ ਮੰਨਿਆ ਜਾ ਸਕਦਾ ਹੈ। ਖ਼ੈਰ! ਜੋ ਵੀ ਹੋਵੇ ਸ੍ਰੀ ਨਾਰਾਇਣ ਗੁਰੂ ਦੀ ਮਹਾਨ ਸ਼ਖ਼ਸੀਅਤ ਪੂਰੇ ਵਿਰੋਧ ਉਪਰ ਭਾਰੂ ਸੀ।

ਇਸ ਸਾਰੀ ਹੁਲੜਬਾਜ਼ੀ ਵਿਚ ਇਕ ਉਤਸ਼ਾਹੀ ਨੌਜਵਾਨ ਨੰਬੂਦਰੀ ਬ੍ਰਾਹਮਣ ਨੇ ਗੁਰੂ ਤੋਂ ਪੁਛਿਆ ਕਿ ਇਕ ਏਜਾਵਾ ਹੋ ਕੇ ਸ਼ਿਵ ਮੂਰਤੀ ਦੀ ਸਥਾਪਨਾ ਕਰਨ ਦਾ ਤੁਹਾਨੂੰ ਕੀ ਹੱਕ ਸੀ?' ਗੁਰੂ ਨੇ ਮੁਸਕਰਾਉਂਦਿਆਂ ਕਿਹਾ—"ਮੈਂ ਤਾਂ ਏਜਾਵਾ ਸ਼ਿਵ ਦੀ ਸਥਾਪਨਾ ਕੀਤੀ ਹੈ।"

ਉਹਨਾਂ ਦੇ ਇਸ ਮਜ਼ਾਕੀਆ ਅਤੇ ਵਿਸਫੋਟਕ ਜਵਾਬ ਨੇ ਉਸ ਰੂੜ੍ਹੀਵਾਦੀ ਨੰਬੂਦਰੀ ਨੂੰ ਲਾਜਵਾਬ ਕਰ ਦਿਤਾ। ਕਿਸਦੀ ਹਿੰਮਤ ਸੀ ਕਿ ਇਸ ਚੋਭ ਤੋਂ ਬਾਅਦ ਹੋਰ ਵਿਵਾਦ ਕਰੇ? ਘੱਟੋ ਘੱਟ ਨੰਬੂਦਰੀ ਦੀ ਤਾਂ ਹਿੰਮਤ ਨਹੀਂ ਸੀ ਕਿਉਂਕਿ ਨੰਬੂਦਰੀ ਲੋਕ ਇਹੋ ਜਿਹੇ ਵਿਅੰਗ ਲਈ ਪ੍ਰਸਿਧ ਹਨ।

ਇਹ ਤਾਂ ਕਲਪਨਾ ਕੀਤੀ ਜਾ ਸਕਦੀ ਹੈ ਕਿ ਨੰਬੂਦਰੀ ਉਸ ਵੇਲੇ ਮੁਸਕਰਾਇਆ ਹੋਵੇਗਾ ਅਤੇ ਉਸ ਨੇ ਇਹ ਸੋਚਿਆ ਹੋਵੇਗਾ ਕਿ "ਇਸ ਅਜੀਬ ਬੰਦੇ ਨੇ ਨਾ ਸਿਰਫ ਬ੍ਰਾਹਮਣਾਂ ਦਾ ਮੂਰਤੀ ਸਥਾਪਨਾ ਦਾ ਹੱਕ ਖੋਹਿਆ ਹੈ ਸਗੋਂ ਸਾਡੀ ਹਾਜ਼ਿਰ ਜਵਾਬੀ ਦੀ ਕਲਾ ਵੀ ਪ੍ਰਾਪਤ ਕਰ ਲਈ ਹੈ। ਗੁਰੂ ਦੀ ਸਾਰੀ ਜ਼ਿੰਦਗੀ ਵਿਚ ਸਾਨੂੰ ਇਹੋ ਜਿਹੀ ਹਾਜ਼ਿਰ ਜਵਾਬੀ ਮਿਲਦੀ ਹੈ। ਇਹ ਹਾਜ਼ਿਰ ਜਵਾਬੀ ਉਹਨਾਂ ਦੀ ਜ਼ਿੰਦਗੀ ਨੂੰ ਜੀਵੰਤ ਬਣਾਉਂਦੀ ਹੈ।

## ਵਿਵਾਦੀ ਚੁੱਪੀ

ਕੇਰਲ ਨੇ ਇਸ ਬੀਰਤਾ ਵਾਲੇ ਕਾਰਜ ਲਈ ਖ਼ੁਸ਼ੀ ਨਾਲ ਆਪਣੀ ਸਹਿਮਤੀ ਦੇ

ਦਿਤੀ। ਇਸ ਤਰ੍ਹਾਂ ਤਿੱਖੀ ਆਲੋਚਨਾ ਦਾ ਅਧਿਆਇ ਖ਼ਤਮ ਹੋਇਆ ਅਤੇ ਸ੍ਰੀ ਨਾਰਾਇਣ ਗੁਰੂ ਹਰ ਸਾਲ ਇਕ-ਇਕ ਕਰਕੇ ਹਿੰਦੂ ਮੰਦਰਾਂ ਦੀ ਸਥਾਪਨਾ ਕਰਦੇ ਰਹੇ। ਇਹਨਾਂ ਮੰਦਰਾਂ ਦੀ ਸਥਾਪਨਾ ਉੱਚ-ਸ੍ਰੇਣੀ ਦੇ ਪਰੰਪਰਾਵਾਦੀਆਂ ਦੇ ਮੰਦਰਾਂ ਵਾਂਗ ਕੀਤੀ ਗਈ। ਕੇਰਲ ਦੇ ਨਕਸ਼ੇ ਉਪਰ ਇਹੋ ਜਿਹੇ ਮੰਦਰਾਂ ਦੀ ਗਿਣਤੀ ਤੀਹ ਤੋਂ ਵੱਧ ਹੈ। ਇਸ ਦੇ ਨਾਲ ਹੀ ਇਕ-ਮੰਦਰ ਕਰਨਾਟਕ ਵਿਚ, ਦੋ-ਤਿੰਨ ਤਮਿਲ-ਨਾਡੂ ਵਿਚ ਅਤੇ ਸ੍ਰੀ ਲੰਕਾ ਵਿਚ ਵੀ ਸਥਾਪਿਤ ਕੀਤੇ ਗਏ। ਸੋ ਅਜੋਕੇ ਕੇਰਲ ਵਿਚ ਤੀਹ ਤੋਂ ਵਧ ਮੰਦਰਾਂ ਦੀ ਸਥਾਪਨਾ ਇਕ ਅਛੂਤ ਨੇ ਕੀਤੀ। ਹੁਣ ਇਹਨਾਂ ਮੰਦਰਾਂ ਵਿਚ ਬਿਨਾਂ ਕਿਸੇ ਕਿਸਮ ਦੇ ਵਿਰੋਧ ਤੋਂ ਪੂਰੀ ਸ਼ਰਧਾ ਨਾਲ ਪੂਜਾ ਕੀਤੀ ਜਾਂਦੀ ਹੈ।

ਇਸ ਪ੍ਰਸੰਗ ਵਿਚ ਇਕ ਘਟਨਾ ਐਸੀ ਵੀ ਹੈ ਜਿਸ ਵਿਚ ਕੁਝ ਲੋਕਾਂ ਨੇ ਇਹ ਸ਼ਿਕਾਇਤ ਕੀਤੀ ਕਿ ਸਵਾਮੀ ਜੀ ਨੇ ਮੂਰਤੀ ਸਥਾਪਨਾ ਤੋਂ ਪਹਿਲਾਂ ਜੋਤਸ਼ੀਆਂ ਤੋਂ ਮਹੂਰਤ ਨਹੀਂ ਕਢਵਾਇਆ। ਸਵਾਮੀ ਜੀ ਨੇ ਇਕ ਵਾਰ ਫਿਰ ਇਸ ਦਖ਼ਲ ਅੰਦਾਜ਼ੀ ਦਾ ਜਵਾਬ ਸਿਰਫ਼ ਇਕ ਵਾਕ ਵਿਚ ਦਿਤਾ, "ਅਸੀਂ ਜਨਮਪੱਤਰੀ ਸਿਰਫ਼ ਨਵਜਨਮੇ ਬੱਚੇ ਦੀ ਬਣਾਉਂਦੇ ਹਾਂ; ਹੋਰ ਕਰਮ ਕਾਂਡਾਂ ਦੀ ਨਹੀਂ; ਮੂਰਤੀ ਪਵਿੱਤਰ ਕਰ ਲਈ ਗਈ ਸੀ; ਹੁਣ ਤੁਸੀਂ ਚਾਹੋ ਤਾਂ ਉਸ ਦੀ ਜਨਮ ਪੱਤਰੀ ਬਣਾ ਸਕਦੇ ਹੋ।" ਸਵਾਮੀ ਜੀ ਦੇ ਇਸ ਕਥਨ ਨੇ ਉਹਨਾਂ ਲੋਕਾਂ ਦੀਆਂ ਅੱਖਾਂ ਖੋਲ੍ਹ ਦਿਤੀਆਂ ਜਿਹੜੇ ਬੇਮਤਲਬ ਵਿਰੋਧ ਕਰਦੇ ਸਨ।

ਸਮੇਂ ਦੇ ਫੇਰ ਨਾਲ ਵਿਦਵਾਨ ਲੋਕਾਂ ਨੇ ਵੀ ਵਿਰੋਧ ਕੀਤਾ। ਤ੍ਰਿਚੂਰ ਵਿਚ ਜਦੋਂ ਇਕ ਮੰਦਰ ਦੀ ਉਸਾਰੀ ਕੀਤੀ ਜਾ ਰਹੀ ਸੀ ਤਾਂ ਇਕ ਅਖ਼ਬਾਰ ਦੇ ਸੰਪਾਦਕ ਨੇ ਉਹਨਾਂ ਤੋਂ ਪੁਛਿਆ "ਸਵਾਮੀ ਜੀ! ਇਹਨਾਂ ਮੂਰਤੀਆਂ ਜਾਂ ਹੋਰ ਸਾਫ ਕਹਾਂ ਤਾਂ ਇਹਨਾਂ ਪੱਥਰਾਂ ਨੂੰ ਪੂਜਣ ਨਾਲ ਕੀ ਅਸੀਂ ਅੰਧ-ਵਿਸ਼ਵਾਸਾਂ ਨੂੰ ਉਤਸ਼ਾਹ ਨਹੀਂ ਦੇ ਰਹੇ ?"

ਗੁਰੂ ਜੀ ਨੇ ਦਇਆ, ਸ਼ਾਂਤੀ ਤੇ ਮੁਸਕਰਾਹਟ ਨਾਲ ਜਵਾਬ ਦਿਤਾ "ਲੋਕ ਰੱਬ ਨੂੰ ਪੂਜਦੇ ਹਨ, ਪੱਥਰ ਨੂੰ ਨਹੀਂ।" ਫਿਰ ਦੱਬੇ ਹੋਏ ਹਾਸੇ ਨਾਲ ਕਿਹਾ "ਲੋਕ ਉਦੋਂ ਤਕ ਇਸ ਤਰ੍ਹਾਂ ਨਹੀਂ ਸੋਚਦੇ ਜਦੋਂ ਤਕ ਕਿ ਕੋਈ ਉਹਨਾਂ ਨੂੰ ਜਾਣ ਬੁਝ ਕੇ ਭਰਮ ਵਿਚ ਨਹੀਂ ਪਾਉਂਦਾ।"

ਇਥੇ ਸਾਨੂੰ ਇਕ ਵਾਰ ਫੇਰ ਸੁਭਾਵਕ ਜਵਾਬ ਮਿਲਦਾ ਹੈ ਜਿਸ ਨੂੰ ਸਹਿਜੇ ਹੀ ਇਕ ਵਾਕ ਵਿਚ ਹੀ ਕਹਿ ਦਿਤਾ ਗਿਆ। ਇਸ ਵਿਚ ਜਿਹੜਾ ਵਿਚਾਰ ਸ਼ਾਮਲ ਹੈ ਉਸ ਨੂੰ ਪੇਸ਼ ਕਰਨ ਲਈ ਦੂਜਾ ਕੋਈ ਹੋਰ ਬੰਦਾ ਸ਼ਾਇਦ ਪੂਰਾ ਭਾਸ਼ਣ ਦੇਂਦਾ। ਇਹ ਇਕ ਵਿਦਵਾਨ ਦੀ ਪੇਸ਼ਕਾਰੀ ਸੀ।

ਇਸੇ ਤਰ੍ਹਾਂ ਕੁਝ ਹੋਰ ਆਲੋਚਕਾਂ ਨੇ ਵੀ ਵੱਖੋ ਵੱਖਰੇ ਮੁੱਦਿਆਂ ਬਾਰੇ ਆਪੋ ਆਪਣਾ ਵਿਰੋਧ ਪ੍ਰਗਟਾਇਆ। ਇਹਨਾਂ ਦੇ ਵਿਚਾਰ ਅਨੁਸਾਰ ਯੋਗੀ ਨੇ ਮੂਰਤੀਆਂ ਦੀ ਸਥਾਪਨਾ ਕੀਤੀ ਅਤੇ ਲੋਕਾਂ ਨੂੰ ਉਹਨਾਂ ਦੀ ਪੂਜਾ ਲਈ ਉਤਸ਼ਾਹ ਦਿਤਾ। ਕੀ ਇਹ ਠੀਕ ਹੈ ? ਇਹ ਪ੍ਰਸ਼ਨ ਹੁਣ ਵੀ ਕਈ ਵਾਰ ਕੀਤਾ ਜਾਂਦਾ ਹੈ।

ਇਸ ਪ੍ਰਸੰਗ ਵਿਚ ਨਾਰਾਇਣ ਗੁਰੂ "ਗੀਤਾ" ਦਾ ਅਨੁਸਰਣ ਕਰ ਰਹੇ ਸਨ।

ਇਹ ਸੱਚ ਹੈ ਕਿ ਪੂਜਾ, ਅਰਾਧਨਾ ਤੇ ਧਿਆਨ ਲਈ ਯੋਗੀ ਨੂੰ ਇਹਨਾਂ ਮੂਰਤੀਆਂ ਦੀ ਕੋਈ ਲੋੜ ਨਹੀਂ। ਪਰ ਆਮ ਲੋਕਾਂ ਨੂੰ ਅਧਿਆਤਮਕ ਰਾਹੇ ਪਾਣ ਲਈ ਇਹਨਾਂ ਦੀ ਲੋੜ ਹੁੰਦੀ ਹੈ। ਉਹਨਾਂ ਵਾਸਤੇ ਇਹ ਅਧਿਆਤਮਕ ਰਾਹੇ ਤੁਰਨ ਲਈ ਇਕ ਪੌੜੀ ਦਾ ਕੰਮ ਕਰਦੀ ਹੈ। ਸੋ ਗੁਰੂ ਨੇ ਵੀ ਉਹੀ ਦਿਤਾ ਜਿਸ ਦੀ ਉਹਨਾਂ ਨੂੰ ਭਾਲ ਸੀ। ਜਿਵੇਂ ਕਿ ਗੀਤਾ ਵਿਚ ਵੀ ਕਿਹਾ ਗਿਆ ਹੈ—

"ਕਿਸੇ ਵੀ ਗਿਆਨੀ ਨੂੰ ਚਾਹੀਦਾ ਹੈ ਕਿ ਉਹ ਸ਼ਾਸਤਰਾਂ ਅਨੁਸਾਰੀ ਸ਼ਕਤੀ-ਹੀਣ ਤੇ ਅਗਿਆਨੀ ਦੇ ਕਰਮਾਂ ਵਿਚ ਅਸ਼ਰਧਾ ਪੈਦਾ ਨਾ ਕਰੇ। ਪਰ ਆਪ ਸ਼ਾਸਤਰਾਂ ਅਨੁਸਾਰੀ ਸਾਰੇ ਕਰਮਾਂ ਨੂੰ ਚੰਗੀ ਤਰ੍ਹਾਂ ਕਰਦਿਆਂ ਉਹਨਾਂ ਨੂੰ ਵੀ ਇਸੇ ਤਰ੍ਹਾਂ ਕਰਾਏ।"

ਸ੍ਰੀ ਨਾਰਾਇਣ ਗੁਰੂ ਨੇ ਵੇਖਿਆ ਕਿ "ਅਵਰਣ" ਆਪਣੇ ਪੂਰਵਜਾਂ, ਜਨ-ਜਾਤੀ ਸੂਰਬੀਰਾਂ, ਕਰੁਣ ਕਥਾਵਾਂ ਦੇ ਪਾਤਰਾਂ ਨੂੰ ਪੂਜਦੇ ਸਨ; ਜਿਹਨਾਂ ਦੀ ਬੀਰ ਗਾਥਾ ਗਰੀਕ ਦੁਖਾਂਤਾਂ ਵਾਂਗ ਉਦਾਤ ਵਾਲੀ ਸੀ। ਇਸ ਤੋਂ ਬਿਨਾਂ ਉਹ ਪਹਾੜੀਆਂ, ਚਟਾਨਾਂ, ਪੱਥਰਾਂ, ਨਦੀਆਂ, ਸੱਪਾਂ ਅਤੇ ਹੋਰ ਡਰਾਵਣੇ ਜੀਵਾਂ, ਭੂਤਾਂ, ਪੇਤਾਂ ਨੂੰ ਪੂਜਦੇ ਸਨ ਜਿਹੜੇ ਅਰਾਜਕਤਾ ਫੈਲਾਉਂਦੇ ਸਨ। ਉਹ ਇਹਨਾਂ ਦੇ ਕਾਰਣਾਂ ਨੂੰ ਸਮਝਦੇ ਸਨ ਅਤੇ ਇਹਨਾਂ ਦੇ ਖ਼ਿਲਾਫ਼ ਉਹਨਾਂ ਨੇ ਕਦੇ ਵੀ ਕੁਝ ਨਾ ਕੀਤਾ। ਫਿਰ ਵੀ ਉਹ ਉਹਨਾਂ ਲੋਕਾਂ ਨੂੰ ਸਹਿਣ ਨਹੀਂ ਸਨ ਕਰਦੇ ਜਿਹੜੇ ਪੂਜਾ ਦੇ ਨਾਮ ਉਪਰ ਸ਼ਰਾਬ ਪੀਂਦੇ ਜਾਂ ਪਸ਼ੂਆਂ ਦੀ ਬਲੀ ਵਿਚ ਵਿਸ਼ਵਾਸ਼ ਕਰਦੇ ਸਨ। ਇਹ ਭ੍ਰਿਸ਼ਟਾਚਾਰ ਸੀ ਜਿਸ ਨੂੰ ਖ਼ਤਮ ਕਰਨ ਦੀ ਲੋੜ ਸੀ। ਜਿਥੇ-ਕਿਧਰੇ ਵੀ ਉਹਨਾਂ ਨੂੰ ਇਸ ਦਾ ਵਿਰੋਧ ਕਰਨਾ ਪਿਆ ਉਹਨਾਂ ਨੇ ਕੀਤਾ। ਉਹਨਾਂ ਨੇ ਕਦੀ ਵੀ ਇਸ ਦੇ ਵਾਸਤੇ ਭਾਸ਼ਣ ਨਹੀਂ ਦਿਤੇ। ਉਹਨਾਂ ਨੇ ਸਾਧਾਰਣ ਸ਼ਬਦਾਂ ਵਿਚ ਕਿਹਾ—"ਅਸੀਂ ਇਸ ਨੂੰ ਹਰ ਹਾਲਤ ਵਿਚ ਖ਼ਤਮ ਕਰਨਾ ਹੈ" ਅਤੇ ਲੋਕਾਂ ਨੇ ਉਹਨਾਂ ਦੀ ਗੱਲ ਸੁਣੀ। ਸੌ ਤੋਂ ਵੱਧ ਥਾਵਾਂ ਤੋਂ ਉਹਨਾਂ ਨੇ ਉਹ ਮੂਰਤੀਆਂ ਹਟਾਈਆਂ ਜਿਹਨਾਂ ਦਾ ਨਾਮ ਪਸ਼ੂ ਪੰਛੀਆਂ ਦੀ ਬਲੀ ਅਤੇ ਸ਼ਰਾਬ ਪੀਣ ਨਾਲ ਜੁੜਿਆ ਹੋਇਆ ਸੀ। ਇਹਨਾਂ ਦੀ ਥਾਵੇਂ ਉਹਨਾਂ ਨੇ ਸ਼ਿਵ, ਸੁਬਰਾਮਣੀਅਮ ਅਤੇ ਗਣੇਸ਼ ਦੀਆਂ ਮੂਰਤੀਆਂ ਸਥਾਪਿਤ ਕੀਤੀਆਂ ਅਤੇ ਉਹਨਾਂ ਦੇ ਅਨੁਰੂਪ ਹੀ ਪੂਜਾ ਦਾ ਪ੍ਰਬੰਧ ਕੀਤਾ ਜਿਹੋ ਜਿਹੀ ਉਹਨਾਂ ਸਮਰਪਿਤ ਮੰਦਰਾਂ ਵਿਚ ਹੁੰਦੀ ਹੈ। ਧਰਮ ਦੀ ਸ਼ਬਦਾਵਲੀ ਵਿਚ ਐਸੀ ਪੂਜਾ "ਉੱਤਮ ਪੂਜਾ" ਅਖਵਾਉਂਦੀ ਹੈ।

ਇਸ ਲੇਖਕ ਦੇ ਜੱਦੀ ਘਰ ਨੇੜੇ ਇਕ ਪਿੰਡ ਵਿਚ ਗੁਰੂ ਇਕ ਪੂਜਾ ਸਥਾਨ ਵਿਚ ਉਸ ਵੇਲੇ ਆਏ ਜਦੋਂ ਸ਼ਰਾਬ ਦਾ ਦੌਰ ਪੂਰੇ ਜੋਬਨ ਉਪਰ ਸੀ। ਮੰਦਰ ਦੇ ਸੰਸਥਾਪਕ ਹੱਥ ਜੋੜ ਕੇ ਖੜੇ ਹੋ ਗਏ ਅਤੇ ਉਹਨਾਂ ਦਾ ਇਕ ਖ਼ਾਸ ਮਹਿਮਾਨ ਵਾਂਗ ਸਤਿਕਾਰ ਕੀਤਾ। ਉਹਨਾਂ ਨੇ ਆਪਣੇ ਹੱਥਾਂ ਨਾਲ ਆਸਣ ਸਾਫ਼ ਕਰਕੇ ਸ੍ਰੀ ਨਾਰਾਇਣ ਗੁਰੂ ਨੂੰ ਬੈਠਣ ਲਈ ਬੇਨਤੀ ਕੀਤੀ। ਜਦੋਂ ਗੁਰੂ ਨੇ ਸ਼ਾਂਤੀ ਭਾਵ ਨਾਲ ਕਿਹਾ ਕਿ ਇਹ ਉਜੱਡ ਪ੍ਰਥਾਵਾਂ ਬੰਦ ਹੋਣੀਆਂ ਚਾਹੀਦੀਆਂ ਹਨ ਤਾਂ ਉਹਨਾਂ ਲੋਕਾਂ ਨੂੰ ਇਸਦਾ ਵਿਰੋਧ ਕਰਨ ਦੀ ਹਿੰਮਤ ਨਾ ਹੋਈ। ਪਰ ਜਿਹੜੇ ਪੁਜਾਰੀ ਉਸ ਵੇਲੇ ਸ਼ਰਾਬੀ ਹੋਏ ਪਏ ਸਨ

ਕੀ ਉਹ ਗੁਰੂ ਦੀ ਗੱਲ ਨਾਲ ਸਹਿਮਤ ਹੋ ਸਕੇ ? ਪਰਸਪਰ ਖ਼ੁਸਰ-ਫ਼ੁਸਰ ਤੋਂ ਬਾਅਦ ਉਹਨਾਂ ਨੇ ਸਾਰਾ ਦੋਸ਼ "ਚਾਥਨ" ਦੇਵਤੇ ਸਿਰ ਮੜ੍ਹ ਦਿਤਾ । ਅਤੇ ਕਹਿਣ ਲਗੇ— "ਸਵਾਮੀ ਸਾਨੂੰ ਕੋਈ ਇਤਰਾਜ਼ ਨਹੀਂ ਪਰ ਅਸੀਂ ਚਾਥਨ ਦੇਵਤੇ ਨੂੰ ਨਾਰਾਜ਼ ਕਰਨ ਤੋਂ ਡਰਦੇ ਹਾਂ ।"

ਗੁਰੂ ਮੁਸਕਰਾਏ ਅਤੇ ਬੋਲੇ—"ਅਸੀਂ ਚਾਥਨ ਦੀ ਜ਼ਿੰਮੇਵਾਰੀ ਲੈਂਦੇ ਹਾਂ । ਕੀ ਤੁਸੀਂ ਲੋਕ ਚਾਥਨ ਮੈਸਤਰੀ ਨੂੰ ਸੰਤੁਸ਼ਟ ਕਰ ਸਕੋਗੇ ?"

ਇਹ ਕਹਿਣ ਦੀ ਲੋੜ ਨਹੀਂ ਕਿ ਇਸ ਪਸ਼ੂ ਬਲੀ ਨਾਲ ਹੋਣ ਵਾਲੀ ਸਾਰੀ ਆਮਦਨ ਚਾਥਨ ਮੈਸਤਰੀ ਨੂੰ ਜਾਂਦੀ ਸੀ । ਗੁਰੂ ਮੁਸਕਰਾਏ, ਸੰਸਥਾਪਕ ਹੱਸੇ ਅਤੇ ਲੋਕਾਂ ਦੀ ਭੀੜ ਠਹਾਕਾ ਲਗਾ ਕੇ ਹੱਸ ਪਈ । ਇਹ ਹਾਸਾ ਐਨਾ ਵਧਿਆ ਕਿ ਚਾਥਨ ਮੈਸਤਰੀ ਦੇ ਪੈਰ ਉਖੜ ਗਏ । ਉਹਨਾਂ ਨੇ ਰਜ਼ਾਮੰਦੀ ਦੇ ਦਿਤੀ । ਇਸ ਤਰ੍ਹਾਂ ਸ਼ਰਾਬ-ਨੋਸ਼ੀ ਅਤੇ ਪਸ਼ੂ-ਬਲੀ ਦੀਆਂ ਰਸਮਾਂ ਉਸ ਮੰਦਰ ਵਿਚੋਂ ਖ਼ਤਮ ਹੋ ਗਈਆਂ । ਲੋਕ ਘਰ ਮੁੜ ਆਏ ਅਤੇ ਉਹਨਾਂ ਨੇ ਘਰ ਦੇ ਸ਼ਾਂਤ ਮਾਹੌਲ ਵਿਚ ਸੋਚਿਆ ਕਿ ਕਿਹੋ ਜਿਹੇ ਸਵਾਰਥ-ਰਹਿਤ ਬੰਦੇ ਨੇ ਸਾਰੀ ਦੁਨੀਆ ਦੇ ਧਰਮ ਨੂੰ ਭ੍ਰਿਸ਼ਟ ਕੀਤਾ ਹੋਇਆ ਹੈ । ਇਕ ਵਾਰ ਫਿਰ ਗੁਰੂ ਨੇ ਆਪਣੇ ਮਖ਼ੌਲੀਆ ਕਥਨਾਂ ਨਾਲ ਐਸੇ ਨਾਸੂਰਾਂ ਨੂੰ ਖ਼ਤਮ ਕੀਤਾ ।

ਸ੍ਰੀ ਨਾਰਾਇਣ ਮੰਦਰਾਂ ਦੀ ਸਥਾਪਨਾ ਦੇ ਪਿਛੇ ਗੁਰੂ ਦੀਆਂ ਕੀ ਧਾਰਣਾਵਾਂ ਸਨ ? ਇਸ ਸਵਾਲ ਦਾ ਜਵਾਬ ਉਹਨਾਂ ਗੱਲਾਂ ਬਾਤਾਂ ਤੋਂ ਮਿਲ ਜਾਂਦਾ ਹੈ ਜਿਹੜੀਆਂ ਉਹਨਾਂ ਨੇ ਧਾਰਮਕ ਫਿਰਕਿਆਂ ਦੇ ਆਗੂਆਂ ਨਾਲ ਕੀਤੀਆਂ ਸਨ ।

# 8. ਸ੍ਰੀ ਨਾਰਾਇਣ ਮੰਦਰ

ਜਿਵੇਂ ਕਿ ਅਸੀਂ ਪਹਿਲਾਂ ਹੀ ਵੇਖ ਚੁੱਕੇ ਹਾਂ ਕਿ ਅਵਰਣਾਂ ਦੀਆਂ ਰਸਮਾਂ ਵਿਚ ਜਿਹੜੀ ਗਿਰਾਵਟ ਆਈ ਸੀ ਉਸ ਨੂੰ ਦੂਰ ਕਰਨ ਵਾਸਤੇ ਗੁਰੂ ਨੇ ਕੰਮ ਕੀਤਾ । ਗੁਰੂ ਨੇ ਉਹਨਾਂ ਦੇ ਦੇਵੀ ਦੇਵਤਿਆਂ ਦੇ ਖਿਲਾਫ ਕਦੇ ਵੀ ਕੁਝ ਨਾ ਕਿਹਾ ਅਤੇ ਨਾ ਹੀ ਕਦੇ ਉਹਨਾਂ ਦੀਆਂ ਦੰਤ-ਕਥਾਵਾਂ ਦੀ ਆਲੋਚਨਾ ਕੀਤੀ ਜਿਹੜੀਆਂ ਕਿ ਉਹਨਾਂ ਦੀ ਪੂਜਾ ਦਾ ਆਧਾਰ ਸਨ । ਉਹਨਾਂ ਨੇ ਪੂਜਾ ਦੇ ਤੌਰ-ਤਰੀਕਿਆਂ ਦੇ ਖਿਲਾਫ ਅਵਾਜ਼ ਉਠਾਈ । ਉਹ ਤਾਂ ਉਹਨਾਂ ਪੁਰਾਣੀਆਂ ਮੂਰਤੀਆਂ ਨੂੰ ਬਦਲਣਾ ਚਾਹੁੰਦੇ ਸਨ ਜਿਹਨਾਂ ਦਾ ਸੰਬੰਧ ਪਸ਼ੂ ਬਲੀ ਜਾਂ ਸ਼ਰਾਬ ਨੋਸ਼ੀ ਨਾਲ ਸੀ ਅਤੇ ਇਹਨਾਂ ਦੀ ਥਾਵੇਂ ਉਹਨਾਂ ਦੇਵੀ-ਦੇਵਤਿਆਂ ਦੀਆਂ ਮੂਰਤਾਂ ਰਖਣਾ ਚਾਹੁੰਦੇ ਸਨ ਜਿਹਨਾਂ ਦਾ ਸੰਬੰਧ ਐਸੀਆਂ ਚੀਜ਼ਾਂ ਨਾਲ ਨਹੀਂ ਸੀ ।

ਲੋਕ ਜਿਸ ਰਾਹ ਉਪਰ ਤੁਰ ਰਹੇ ਸਨ ਉਹਨਾਂ ਨੇ ਉਸ ਰਾਹ ਨੂੰ ਵੇਖਿਆ, ਉਹਨਾਂ ਦੀ ਉਨਤੀ ਨੂੰ ਵੇਖਿਆ ਅਤੇ ਇਸ ਵਿਸ਼ਵਾਸ ਨਾਲ ਉਹਨਾਂ ਦੀ ਅਗਵਾਈ ਕੀਤੀ ਕਿ ਉਹ ਉਹਨਾਂ ਨੂੰ ਜਿਧਰ ਲਿਜਾਣਾ ਚਾਹੁੰਦੇ ਹਨ, ਲਿਜਾ ਸਕਣਗੇ । ਉਹਨਾਂ ਦੀ ਇਹ ਅਗਵਾਈ ਇਉਂ ਸੀ ਜਿਵੇਂ ਕੋਈ ਚਲਾਕ ਮਲਾਹ ਜਵਾਰਭਾਟੇ ਦੇ ਨਾਲੋ ਨਾਲ ਬੇੜੀ ਨੂੰ ਵਧਾਉਂਦਾ, ਹੋਇਆ ਆਪਣੀ ਮੰਜ਼ਲ ਤਕ ਪਹੁੰਚਦਾ ਹੈ ।

ਗੁਰੂ ਨੇ ਉਹਨਾਂ ਲੋਕਾਂ ਨੂੰ ਉੱਚ-ਸ਼੍ਰੇਣੀ ਦੇ ਮੰਦਰਾਂ ਤੋਂ ਬਾਹਰ ਇਕ ਨਿਸਚਿਤ ਦੂਰੀ ਉਪਰ ਇਕੱਠੇ ਹੁੰਦੇ ਵੇਖਿਆ ਅਤੇ ਕਪੜੇ ਦੇ ਟੁਕੜੇ ਵਿਚ ਆਪਣੀ ਭੇਟਾ ਬੰਨ੍ਹ ਕੇ ਕੰਧ ਤੋਂ ਉਪਰੋਂ ਦੂਜੇ ਪਾਸੇ ਸੁਟਦਿਆਂ ਵੇਖਿਆ । ਇਸੇ ਤਰ੍ਹਾਂ ਕੰਧ ਦੇ ਦੂਜੇ ਪਾਸਿਉਂ ਪ੍ਰਸ਼ਾਦ ਉਹਨਾਂ ਤਕ ਸੁਟਿਆ ਜਾਂਦਾ ਸੀ ।

ਜੇ ਇਹੀ ਉਹ ਰਾਹ ਸੀ ਜਿਸ ਉਪਰ ਚਲਣ ਲਈ ਉਹ ਉਤਾਵਲੇ ਸਨ ਤਾਂ ਉਹਨਾਂ ਨੂੰ ਕੋਈ ਇਤਰਾਜ਼ ਨਹੀਂ ਸੀ । ਪਰ ਜੇ ਉਹਨਾਂ ਦੇ ਮੰਦਰਾਂ ਵਿਚ ਦਾਖ਼ਲੇ ਦੀ ਮਨਾਹੀ ਸੀ ਤਾਂ ਉਹ ਉਹਨਾਂ ਵਾਸਤੇ ਮੰਦਰ ਬਣਾਉਣਗੇ । ਅਸਲ ਵਿਚ ਏਜ਼ਾਵਿਆਂ ਵਾਸਤੇ ਮੰਦਰਾਂ ਦੀ ਉਸਾਰੀ ਉਹਨਾਂ ਨੇ ਇਸੇ ਲਈ ਹੀ ਕੀਤੀ ਸੀ ।

ਸਾਰੇ ਨਾਰਾਇਣ ਮੰਦਰ ਉਹੋ ਜਿਹੇ ਹੋਣ ਦੇ ਬਾਵਜੂਦ ਉਥੋਂ ਦੇ ਪੁਰਾਣੇ ਮੰਦਰਾਂ ਤੋਂ ਵੱਖਰੇ ਸਨ ।

## ਮੰਦਰਾਂ ਦੇ ਉਦੇਸ਼

ਉਹਨਾਂ ਨੇ ਬਹੁਤਾ ਪੈਸਾ ਖ਼ਰਚ ਕਰਕੇ ਪੁਰਾਣੇ ਢੰਗ ਦੇ ਮੰਦਰਾਂ ਦੀ ਉਸਾਰੀ ਦੀ ਲੋੜ ਮਹਿਸੂਸ ਨਾ ਕੀਤੀ। ਸਗੋਂ ਉਹਨਾਂ ਦਾ ਵਿਚਾਰ ਸੀ ਕਿ ਤਿਉਹਾਰਾਂ, ਆਤਿਸ਼ਬਾਜ਼ੀ ਅਤੇ ਹੋਰ ਮੌਕਿਆਂ ਉਪਰ ਫ਼ਜ਼ੂਲ ਖਰਚੀ ਨਹੀਂ ਹੋਣੀ ਚਾਹੀਦੀ। ਉਹਨਾਂ ਦੇ ਵਿਚਾਰ ਵਿਚ ਖੁਲ੍ਹੇ ਹਵਾਦਾਰ ਕਮਰੇ ਵਧੇਰੇ ਠੀਕ ਰਹਿਣਗੇ ਜਿਹਨਾਂ ਵਿਚ ਲੋਕ ਅਰਾਮ ਨਾਲ ਇਕੱਠੇ ਹੋ ਸਕਣ। ਹਰ ਮੰਦਰ ਦੁਆਲੇ ਬਗੀਚੇ ਹੋਣੇ ਚਾਹੀਦੇ ਹਨ। ਮੰਦਰਾਂ ਦੇ ਨਾਲ ਸਕੂਲ ਤੇ ਤਕਨੀਕੀ ਸਕੂਲ ਹੋਣੇ ਚਾਹੀਦੇ ਹਨ। ਚੜ੍ਹਾਵੇ ਦਾ ਪੈਸਾ ਲੋਕ-ਭਲਾਈ ਲਈ ਖਰਚ ਹੋਵੇ।

ਉਹਨਾਂ ਦੇ ਵਿਚਾਰ ਅਨੁਸਾਰ ਜਿਥੋਂ ਤਕ ਹੋ ਸਕੇ ਮੰਦਰਾਂ ਦੇ ਨੇੜੇ ਤਲਾਬ ਨਾ ਬਣਾਏ ਜਾਣ, ਕਿਉਂਕਿ ਇਹਨਾਂ ਦੀ ਸਫਾਈ ਘੱਟ ਹੀ ਹੁੰਦੀ ਹੈ। ਇਹਨਾਂ ਦੀ ਥਾਵੇਂ ਨਲਕੇ ਵਾਲੇ ਇਸ਼ਨਾਨ-ਘਰ ਵਧੇਰੇ ਠੀਕ ਰਹਿਣਗੇ।

ਸ੍ਰੀ ਨਾਰਾਇਣ ਮੰਦਰਾਂ ਦੇ ਨੇਮਾਂ ਅਨੁਸਾਰ ਇਹ ਮੰਦਰ ਸਾਫ-ਸੁਥਰੇ ਰੱਖੇ ਜਾਂਦੇ ਹਨ। ਆਲੇ ਦੁਆਲੇ ਸੁੰਦਰ ਬਗ਼ੀਚੇ ਹੁੰਦੇ ਹਨ। ਮੰਦਰਾਂ ਦੇ ਤਲਾਬਾਂ ਵਿਚ ਸਾਫ਼ ਪਾਣੀ ਹੁੰਦਾ ਹੈ। ਇਹਨਾਂ ਮੰਦਰਾਂ ਨਾਲ ਜੁੜੇ ਹੋਏ ਸਕੂਲ ਹਨ ਜਿਹਨਾਂ ਵਿਚ ਮੁਢਲੀ ਪੜ੍ਹਾਈ ਤੋਂ ਹਾਈ ਸਕੂਲ ਤਕ ਦੀਆਂ ਜਮਾਤਾਂ ਲਗਦੀਆਂ ਹਨ। ਇਹੀ ਨਹੀਂ, ਸਗੋਂ ਕੁਝ ਤਕਨੀਕੀ ਸਕੂਲ, ਨੌਕਰੀ ਪੇਸ਼ਾ ਇਸਤਰੀਆਂ ਲਈ ਰਿਹਾਇਸ਼ੀ ਪ੍ਰਬੰਧ, ਧਰਮ ਗ੍ਰੰਥਾਂ ਵਾਸਤੇ ਕਿਤਾਬ-ਘਰ ਅਤੇ ਕੁਝ ਹੋਰ ਸੰਸਥਾਵਾਂ ਦੀ ਉਸਾਰੀ ਵੀ ਲਗਾਤਾਰ ਚਲ ਰਹੀ ਹੈ।

ਇਹਨਾਂ ਦੇ ਪੁਜਾਰੀ ਹੇਠਲੀਆਂ ਸ਼੍ਰੇਣੀਆਂ ਦੇ ਹਨ। ਹਰੇਕ ਨੇ ਤੰਤਰ-ਮੰਤਰ, ਸ਼ਾਸਤਰ, ਵੇਦ, ਉਪਨਿਸ਼ਦ ਅਤੇ ਅਧਿਆਤਮਕ ਦਰਸ਼ਨ ਵਿਚ 9 ਸਾਲਾਂ ਦੀ ਸਿਖਲਾਈ ਪ੍ਰਾਪਤ ਕੀਤੀ ਹੁੰਦੀ ਹੈ। ਇਸ ਵਿਦਿਆ ਪ੍ਰਣਾਲੀ ਦਾ ਉਦੇਸ਼ ਇਹ ਹੈ ਕਿ ਹਰੇਕ ਪੁਜਾਰੀ ਨੂੰ ਧਾਰਮਕ ਵਿਦਿਆ ਦਾ ਡੂੰਘਾ ਅਧਿਅਨ ਕਰਾਇਆ ਜਾਵੇ। ਉਹਨਾਂ ਨੂੰ ਐਸਾ ਪੁਜਾਰੀ ਨਾ ਬਣਾਇਆ ਜਾਵੇ ਕਿ ਤੋਤੇ ਵਾਂਗ ਰਟੇ ਹੋਏ ਮੰਤਰਾਂ ਨਾਲ ਮਕਾਨਕੀ ਰਸਮਾਂ ਪੂਰੀਆਂ ਕਰਨ।

ਸ੍ਰੀ ਨਾਰਾਇਣ ਗੁਰੂ ਨੇ ਕਿਹਾ—ਇਹ ਕਿਵੇਂ ਹੋ ਸਕਦਾ ਹੈ ? ਮੰਦਰਾਂ ਨੂੰ ਸਾਫ਼ ਸੁਥਰਾ ਰਖਣਾ ਚਾਹੀਦਾ ਹੈ। ਲੋਕ ਇਸ਼ਨਾਨ ਕਰਕੇ ਤਾਜ਼ਗੀ ਮਹਿਸੂਸ ਕਰਨਗੇ। ਸਾਫ਼-ਸੁਥਰੇ ਕਪੜੇ ਪਾਉਣਗੇ। ਉਹਨਾਂ ਦੇ ਦਿੱਲਾਂ ਵਿਚ ਚੰਗੇ ਵਿਚਾਰ ਪੈਦਾ ਹੋਣਗੇ। ਉਹਨਾਂ ਦੀ ਗੱਲਬਾਤ ਛੇਤੀ ਹੀ ਉੱਤਮ ਵਿਚਾਰਾਂ ਵਿਚ ਬਦਲ ਜਾਵੇਗੀ। ਉਹ ਤਾਜ਼ੀ ਹਵਾ ਖਾਣਗੇ ਅਤੇ ਰੱਬ ਨੂੰ ਯਾਦ ਕਰਨਗੇ। ਇਹਨਾਂ ਵਿਚੋਂ ਕੁਝ ਪੂਜਾ ਕਰਨਗੇ ਅਤੇ ਕੁਝ ਵਰਤ ਰਖਣਗੇ। ਇਸ ਨਾਲ ਉਹ ਸੰਸਾਰਕ ਦੁੱਖਾਂ ਤੋਂ ਛੁਟਕਾਰਾ ਮਹਿਸੂਸ ਕਰਨਗੇ। ਉਹਨਾਂ ਨੂੰ ਰੂਹਾਨੀ ਖ਼ੁਸ਼ੀ ਮਿਲੇਗੀ। ਇਹ ਵਿਸ਼ਵਾਸ ਦੂਜੇ ਲੋਕਾਂ ਵਾਸਤੇ ਵੀ ਮੰਦਰਾਂ ਵੱਲ ਖਿੱਚ ਦਾ ਕਾਰਣ ਬਣੇਗਾ। ਸਾਰਾ ਕੁਝ ਵਿਸ਼ਵਾਸ ਉਪਰ ਨਿਰਭਰ ਕਰਦਾ ਹੈ। ਕੀ ਇਹ ਸਾਰੇ ਇਸ ਦੇ ਲਾਭ ਨਹੀਂ ਹਨ ? ਸੋ ਮੰਦਰ ਤਾਂ ਜ਼ਰੂਰੀ ਹਨ।

ਹਾਂ; ਉਹਨਾਂ ਦੀ ਗ਼ਲਤ ਵਰਤੋਂ ਨਾ ਕਰੋ ਤਾਂ ਹੀ ਉਹਨਾਂ ਦੇ ਲਾਭ ਪਤਾ ਲਗਦੇ ਹਨ।

ਇਸ ਸਾਰੇ ਕੁਝ ਤੋਂ ਬਾਅਦ ਵੀ ਜੇ ਐਸਾ ਸਮਾਂ ਆ ਜਾਵੇ ਜਦੋਂ ਲੋਕਾਂ ਨੂੰ ਐਸੇ ਮੰਦਰਾਂ ਵਿਚ ਵਿਸ਼ਵਾਸ ਨਾ ਰਹੇ ਤਾਂ ਕੀ ਹੋਵੇਗਾ ? ਸਵਾਮੀ ਜੀ ਨੇ ਐਸੇ ਇਤਰਾਜ਼ਾਂ ਬਾਰੇ ਵੀ ਪਹਿਲਾਂ ਹੀ ਫੈਸਲਾ ਕਰ ਲਿਆ ਸੀ। ਐਸੇ ਸਮੇਂ ਮੰਦਰਾਂ ਦੀ ਵਰਤੋਂ ਦੂਜੇ ਕੰਮਾਂ ਲਈ ਕੀਤੀ ਜਾ ਸਕਦੀ ਹੈ।

ਵੀਹਵੀਂ ਸ਼ਤਾਬਦੀ ਵਿਚ ਰੱਬ ਵਿਚ ਵਧਦੇ ਅੰਧਵਿਸ਼ਵਾਸ ਤੋਂ ਉਹ ਅਣਭਿਜ ਨਹੀਂ ਸਨ। ਇਸੇ ਲਈ ਜਿਹੜੇ ਲੋਕ ਉਹਨਾਂ ਕੋਲ ਮੰਦਰਾਂ ਦੀ ਉਸਾਰੀ ਲਈ ਆਏ ਉਹਨਾਂ ਤੋਂ ਸਵਾਮੀ ਨੇ ਪੁਛਿਆ— "ਕੀ ਹਾਲੇ ਵੀ ਲੋਕ ਮੰਦਰਾਂ ਨੂੰ ਚਾਹੁੰਦੇ ਹਨ ? ਕੀ ਲੋਕ ਮੇਰੇ ਉਪਰ ਪੱਥਰ ਇਕੱਠੇ ਕਰਨ ਦਾ ਦੋਸ਼ ਨਹੀਂ ਲਗਾਉਣਗੇ ?"

ਲੋਕਾਂ ਨੇ ਜਵਾਬ ਦਿਤਾ "ਸਾਨੂੰ ਇਹਨਾ ਦੀ ਲੋੜ ਹੈ।" ਇਸ ਤਰ੍ਹਾਂ ਲੋਕਾਂ ਨੇ ਉਹੀ ਕਿਹਾ ਜੋ ਕਿ ਉਹ ਚਾਹੁੰਦੇ ਸਨ।

## ਮੂਰਤੀ ਪੂਜਾ ਦਾ ਮੁੱਖ ਉਦੇਸ਼

ਹਿੰਦੂ ਧਰਮ ਵਿਚ ਮੂਰਤੀ ਪੂਜਾ ਇਕ ਹੇਠਲੀ ਪੌੜੀ ਹੈ :

ਰੱਬ ਨਾਲ ਧਿਆਨ ਦੀ ਅਵਸਥਾ
ਸਭ ਤੋਂ ਉਪਰਲੀ ਪੌੜੀ ਹੈ
ਧਿਆਨ ਤੇ ਗਿਆਨ ਦੂਜਾ ਕਦਮ
ਮੂਰਤੀ ਪੂਜਾ ਤੀਜਾ ਕਦਮ ·
ਚੌਥਾ ਤੀਰਥ ਯਾਤਰਾ ਤੇ ਕੁਰਬਾਨੀ

ਇਸ ਕਥਨ ਨੂੰ ਡਾ. ਰਾਧਾਕ੍ਰਿਸ਼ਣਨ ਬਹੁਤ ਵਰਤਦੇ ਹੁੰਦੇ ਸਨ। ਸਵਾਮੀ ਜੀ ਨੇ ਅਨੁਭਵ ਕੀਤਾ ਕਿ ਹੁਣ ਸਮਾਂ ਆ ਗਿਆ ਹੈ ਜਦੋਂ ਕਿ ਲੋਕਾਂ ਦਾ ਧਿਆਨ ਪੂਜਾ ਦੀਆਂ ਇਹਨਾਂ ਉਪਰਲੀਆਂ ਪੌੜੀਆਂ ਵੱਲ ਦੁਆਇਆ ਜਾਵੇ। ਉਹਨਾਂ ਨੇ ਇਸ ਫ਼ਲਸਫ਼ੇ ਦਾ ਪ੍ਰਚਾਰ ਨਹੀਂ ਕੀਤਾ ਜਿਸ ਵਿਚ ਉਹਨਾਂ ਆਪ ਜ਼ਿੰਦਗੀ ਹੰਢਾਈ ਸੀ। ਇਹ ਮੰਨਦਿਆਂ ਕਿ ਮੂਰਤੀਆਂ ਉਹ ਪ੍ਰਤੀਕ ਹਨ ਜਿਹੜੀਆਂ ਧਿਆਨ ਲਗਾਉਣ ਵਿਚ ਮਦਦ ਕਰਦੀਆਂ ਹਨ; ਉਹਨਾਂ ਨੇ ਵੱਖੋ ਵੱਖਰੇ ਕਿਸਮ ਦੇ ਮੰਦਰ ਬਣਵਾਏ।

ਭਾਰਤੀਆਂ ਨੇ ਹਮੇਸ਼ਾਂ ਆਪਣੇ ਪੁਰਾਣੇ ਵਿਸ਼ਵਾਸਾਂ ਨੂੰ ਬਣਾਈ ਰਖਿਆ ਅਤੇ ਉਹਨਾਂ ਨੂੰ ਇਸ ਤਰ੍ਹਾਂ ਢਾਲਿਆ, ਭਾਵੇਂ ਉਹਨਾਂ ਵਿਚ ਭੰਨ-ਤੋੜ ਕਰਨੀ ਪੈਂਦੀ ਹੈ, ਕਿ ਉਹਨਾਂ ਵਿਚ ਨਵੇਂ ਸਮਾਜਕ ਦਰਸ਼ਨ ਦਾ ਬਿੰਬ ਸਾਫ਼ ਝਲਕ ਸਕੇ ਜਾਂ ਉਹ ਨਵੀਂ ਅਧਿਆਤਮਕਤਾ ਦੇ ਅਨੁਸਾਰੀ-ਹੋਣ। ਧਾਰਮਕ ਆਗੂ ਘੱਟੋ ਘੱਟ ਪੜ੍ਹੀ-ਲਿਖੀ ਸ਼੍ਰੇਣੀ ਵਿਚ ਤਾਂ ਇਹਨਾਂ ਵਿਚਾਰਾਂ ਨੂੰ ਪਹੁੰਚਾਉਣ ਵਿਚ ਸਫਲ ਹੋਏ ਹਨ। ਇਸ ਦਾ ਕਾਰਣ ਇਹ ਹੈ ਕਿ ਭਾਰਤੀ ਆਪਣੇ ਧਰਮ ਅਤੇ ਧਾਰਮਕ ਵਿਸ਼ਵਾਸਾਂ ਵਿਚ ਜੀਊਂਦੇ ਹਨ। ਇਸ ਵਾਸਤੇ ਇਹਨਾਂ ਦਾ ਸਮਾਜਕ ਜੀਵਨ ਨਾਲ ਡੂੰਘਾ ਸੰਬੰਧ ਹੁੰਦਾ ਹੈ। ਉਨ੍ਹੀਂਵੀ ਸ਼ਤਾਬਦੀ ਵਿਚ ਸਵਾਮੀ ਦਿਆਨੰਦ ਸਰਸਵਤੀ, ਈਸ਼ਵਰ ਚੰਦਰ, ਵਿਦਿਆ

ਸਾਗਰ, ਵਿਵੇਕਾਨੰਦ, ਰਾਜਾ ਰਾਮ ਮੋਹਨ ਰਾਇ ਆਦਿ ਨੇ ਉਪਨਿਸ਼ਦਾਂ ਦੇ ਪਰਿਪੇਖ ਵਿਚ ਪੌਰਾਣਿਕ ਕਥਾਵਾਂ ਦੀ ਵਿਆਖਿਆ ਕੀਤੀ। ਇਸ ਤੋਂ ਉਹਨਾਂ ਦਾ ਉਦੇਸ਼ ਸੀ ਕਿ ਜਿਸ ਆਧੁਨਿਕ ਜਾਗਰੂਕਤਾ ਨੂੰ ਹਿੰਦੂ ਧਰਮ ਵਿਚ ਤੋਰਿਆ ਸੀ ਉਸ ਦੇ ਅਨੁਰੂਪ ਇਹਨਾਂ ਪੌਰਾਣਿਕ ਕਥਾਵਾਂ ਨੂੰ ਲਿਆਂਦਾ ਜਾਵੇ। ਜਿਵੇਂ ਕਿ ਪਹਿਲਾਂ ਕਿਹਾ ਜਾ ਚੁਕਾ ਹੈ ਕਿ ਆਦਿ ਭੌਤਿਕ ਵਿਚਾਰਾਂ ਨੂੰ ਪੇਸ਼ ਕਰਨ ਵਾਸਤੇ ਪ੍ਰਤੀਕ ਦੇ ਰੂਪ ਵਿਚ ਪੌਰਾਣ ਜਾਂ ਮਿੱਥ ਨੂੰ ਬੁਨਿਆਦੀ ਸਾਮਗਰੀ ਵਾਂਗ ਪੁਰਾਣੇ ਸਮੇਂ ਨਾਲ ਜੋੜਿਆ ਜਾ ਰਿਹਾ ਹੈ। ਦੂਜੇ ਸ਼ਬਦਾਂ ਵਿਚ ਪੜ੍ਹੀ-ਲਿਖੀ ਸ਼੍ਰੇਣੀ ਨੇ ਪੁਰਾਣੇ ਵਿਸ਼ਵਾਸਾਂ ਤੇ ਦੇਵਤਿਆਂ ਨੂੰ ਮੰਨਿਆ। ਨਾਲ ਹੀ ਉਹਨਾਂ ਨੇ ਉਚਿਤ ਤਬਦੀਲੀਆਂ ਨਾਲ ਨਵੀਂ ਅਧਿਆਤਮਕ ਪ੍ਰਣਾਲੀ ਵਿਚ ਇਹਨਾਂ ਵਿਸ਼ਵਾਸਾਂ ਨੂੰ ਦੰਤ-ਕਥਾਵਾਂ ਰਾਹੀਂ ਢਾਲਿਆ ਵੀ।

ਇਹ ਦੰਤ-ਕਥਾਵਾਂ ਸਾਨੂੰ ਦਸਦੀਆਂ ਹਨ ਕਿ ਕਿਵੇਂ ਪਿੰਡ ਦੀ ਦੇਵੀ ਦਾ ਵਿਕਾਸ ਆਦਿ-ਸ਼ਕਤੀ ਦੀ ਮੂਲ ਸਰੋਤ ਮਹਾਂਸ਼ਕਤੀ ਦੇ ਰੂਪ ਵਿਚ ਉਸਦੇ ਪਤੀ ਸ਼ਿਵ ਦੇ ਰੂਪ ਵਿਚ ਅਤੇ ਫਿਰ ਬ੍ਰਹਿਮੰਡ ਦੇ ਮਾਲਕ ਵਿਸ਼ਣੂ ਦੇ ਰੂਪ ਵਿਚ ਹੁੰਦਾ ਗਿਆ।

ਇਹਨਾਂ ਸਾਰੀਆਂ ਤਬਦੀਲੀਆਂ ਨਾਲ ਪੁਰਾਣੀਆਂ, ਸਿਧੀਆਂ ਸਾਦੀਆਂ, ਕਰਾਮਾਤ ਭਰੀਆਂ ਅਤੇ ਰੱਹਸਮਈ ਕਥਾਵਾਂ ਜਟਿਲ ਸੰਕਲਪਾਂ ਵਿਚ ਬਦਲ ਗਈਆਂ ਜਿਸ ਨਾਲ ਸਾਧਾਰਣ ਮਨੁੱਖ ਭਰਮਾਂ ਵਿਚ ਪੈ ਗਿਆ। ਇਸ ਤਰ੍ਹਾਂ ਉਹ ਉਹਨਾ ਪੁਰਾਣੇ ਵਿਸ਼ਵਾਸਾਂ ਵੱਲ ਫੇਰ ਪਰਤਿਆ ਜਿਹਨਾਂ ਦੀ ਪੂਜਾ ਪ੍ਰਣਾਲੀ ਨੂੰ ਉਹ ਚੰਗੀ ਤਰ੍ਹਾਂ ਜਾਣਦਾ ਸੀ। ਕੇਰਲ ਦੇ ਅਵਰਣ ਜਿਹਨਾਂ ਦੇਵਤਿਆਂ ਅਤੇ ਮੂਰਤੀਆਂ ਦੀ ਪੂਜਾ ਕਰਦੇ ਸਨ ਉਹ ਇਸੇ ਤਰ੍ਹਾਂ ਦੇ ਧਰਮ ਨਾਲ ਸੰਬੰਧਿਤ ਸੀ।

ਅਵਰਣਾਂ ਦਾ ਵਿਸ਼ਵਾਸ਼ ਸੀ ਕਿ ਦੇਵਤਾ ਰੱਬ ਸਨ; ਅਸੁਰ ਨਹੀਂ। ਇਸ ਧਰਮ ਨਾਲ ਆਮ ਲੋਕਾਂ ਨੂੰ—ਭਾਵੇਂ ਉਹ ਭਾਰਤੀ ਹੀ ਕਿਉਂ ਨਾ ਹੋਣ; ਉਹਨਾਂ ਨੂੰ ਪਹਿਲਾਂ ਇਸ ਗੱਲ ਨੂੰ ਸਮਝਣ ਵਿਚ ਉਸੇ ਤਰ੍ਹਾਂ ਮੁਸ਼ਕਿਲ ਹੁੰਦੀ ਹੈ ਜਿਵੇਂ ਪਛੱਮੀ ਲੋਕਾਂ ਨੂੰ ਪਹਿਲੀ ਵਾਰ ਹਿੰਦੂ ਧਰਮ ਨੂੰ ਸਮਝਣ ਵੇਲੇ ਹੁੰਦੀ ਹੈ। ਇਹੀ ਨਹੀਂ ਸਗੋਂ ਜਿਹਨਾਂ ਭਾਰਤੀਆਂ ਨੇ ਇਹਨਾਂ ਪੂਰਬਲੇ ਹਿੰਦੂ ਧਰਮਾਂ ਦਾ ਅਧਿਅਨ ਕੀਤਾ ਉਹਨਾਂ ਨੇ ਇਸ ਨੂੰ ਪੱਛਮੀ ਵਿਗਿਆਨਕ ਦ੍ਰਿਸ਼ਟੀ ਨਾਲ ਵੇਖਿਆ ਹੈ।

ਜਗ੍ਹਾ ਦੀ ਥੁੜ੍ਹ ਕਾਰਣ ਇਥੇ ਸਿਰਫ ਇਕ ਮਿਸਾਲ ਨਾਲ ਗੱਲ ਸਪਸ਼ਟ ਕੀਤੀ ਜਾਵੇਗੀ ਕਿ ਇਸ ਧਰਮ ਦੇ ਅਨੁਯਾਈ ਇਸ ਨੂੰ ਕਿਵੇਂ ਵੇਖਦੇ ਹਨ। ਪੱਛਮੀ ਵਿਗਿਆਨਕ ਸੋਚਣੀ ਵਾਲੇ ਲੋਕ ਬਹੁਤ ਸਹਿਜਤਾ ਨਾਲ ਕਹਿੰਦੇ ਹਨ—"ਉਹਨਾਂ ਦੀ ਦੇਵੀ ਭਿਆਨਕ ਹੈ ਅਤੇ ਇਹ ਬੱਚਿਆਂ ਨੂੰ ਖਾ ਜਾਂਦੀ ਹੈ।"

ਉਸ ਸਮਾਜ ਵਿਚ ਜਿਥੇ ਹਰੇਕ ਗਰਭ ਦਾ ਅਰਥ 9 ਮਹੀਨੇ ਦੀ ਉਤਾਵਲ ਹੈ। ਹਰੇਕ ਜਨਮ ਦਾ ਅਰਥ ਮੌਤ ਦੇ ਮੂੰਹੋਂ ਵਾਲ-ਵਾਲ ਬਚਣਾ ਹੈ। ਹਰੇਕ ਬਚਪਨ ਦਾ ਅਰਥ ਜ਼ਿੰਦਗੀ ਦਾ ਲਗਾਤਾਰ ਸੰਘਰਸ਼ ਹੈ। ਉਥੇ ਕੁਦਰਤ ਇਕ ਭਿਆਨਕ ਦੇਵੀ ਦਾ ਰੂਪ ਧਾਰਣ ਕਰ ਲੈਂਦੀ ਹੈ ਜਿਹੜੀ ਬਚਿਆਂ ਨੂੰ ਖਾ ਜਾਂਦੀ ਹੈ। (ਇਸ ਤਰ੍ਹਾਂ ਮੰਨਣਾ ਸੁਭਾਵਕ ਹੈ) ਸਾਨੂੰ ਪੂਰਬਲੇ ਹਿੰਦੂ ਦੇਵਤੇ ਨੂੰ ਸਮਝਣ ਵਾਸਤੇ ਸ਼ੈਕਸਪੀਅਰ ਦੇ ਕਥਨ—"ਕੁਦਰਤ ਦੇ ਭਿਆਨਕ ਨਖ਼ਰੇ ਹਨ" ਦਾ ਚਿਤਰਣ ਕਰਨਾ ਪਵੇਗਾ। ਇਸੇ ਦਲੀਲ ਨਾਲ

ਕੇਰਲ ਦੇ ਹੋਰ ਦੇਵਤਿਆਂ ਦੇ ਰਹੱਸ ਨੂੰ ਸਪਸ਼ਟ ਕੀਤਾ ਜਾ ਸਕਦਾ ਹੈ। ਉਹ ਕਿਸੇ ਅਰਥ ਵਿਚ ਦਾਨਵ ਨਹੀਂ ਹਨ। ਲੋਕਾਂ ਨੇ ਉਹਨਾਂ ਦੀ ਕਲਪਨਾ ਰੱਬ ਦੇ ਰੂਪ ਵਿਚ ਕੀਤੀ ਹੈ।

ਜਿਸ ਵੇਲੇ ਗੁਰੂ ਨੇ ਵਿਸ਼ਵਾਸਾਂ ਵਿਚ ਕ੍ਰਾਂਤੀਕਾਰੀ ਤਬਦੀਲੀ ਲਿਆਉਣ ਦਾ ਅੰਦੋਲਨ ਸ਼ੁਰੂ ਕੀਤਾ ਉਸ ਵੇਲੇ ਕੇਰਲ ਵਿਚ ਉਹਨਾਂ ਦੀ ਮਦਦ ਵਜੋਂ ਕਈ ਹੋਰ ਪਰਿਪੇਖਾਂ ਨੇ ਵੀ ਉਹਨਾਂ ਦੀ ਰਾਹਨੁਮਾਈ ਕੀਤੀ। ਉਹਨਾਂ ਨੇ ਪਰਿਵਰਤਨ ਦੇ ਜਿਹੜੇ ਬੀਜ ਬੀਜੇ ਸਨ ਉਹ ਨਾ ਤਾਂ ਪੱਥਰਾਂ ਉਪਰ, ਨਾ ਰੇਤ ਉਪਰ ਅਤੇ ਨਾ ਹੀ ਕੰਡਿਆਂ ਉਪਰ ਬੀਜੇ ਸਨ ਸਗੋਂ ਉਹ ਤਾਂ ਉਪਜਾਊ ਧਰਤੀ ਸੀ। ਉਦਾਹਰਣ ਵਜੋਂ ਜਨਮ ਤੋਂ ਪਹਿਲਾਂ ਦੇਖ ਭਾਲ ਵਿਚਲੇ ਵਾਧੇ ਆਦਿ ਨਾਲ ਪੁਰਾਣੇ ਦੇਵੀ ਦੇਵਤਿਆਂ ਦੇ ਵਿਨਾਸ਼ਕਾਰੀ ਰੂਪ ਨੂੰ ਇਕ-ਇਕ ਕਰਕੇ ਖ਼ਤਮ ਕਰ ਦਿਤਾ ਗਿਆ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਉਹਨਾਂ ਦੀ ਥਾਂ ਕੌਣ ਲਵੇਗਾ ? ਅਤੇ ਕਿਵੇਂ ਉਹਨਾਂ ਦੀ ਥਾਂ ਪੂਰੀ ਕੀਤੀ ਜਾਵੇਗੀ ? ਅਸਲ ਵਿਚ ਇਸ ਸਾਰੇ ਕੁਝ ਵਾਸਤੇ ਕੇਰਲ ਇਕ ਸੰਸਾਰ ਰੂਪੀ ਸਾਗਰ ਨੂੰ ਪਾਰ ਕਰ ਚੁਕਾ ਹੋਵੇ ਅਤੇ ਇਹ ਸਾਰੀਆਂ ਤਬਦੀਲੀਆਂ ਕਰਨ ਵਾਸਤੇ ਦੂਜੇ ਪਾਸੇ ਪਹੁੰਚ ਚੁਕਾ ਹੋਵੇ।

ਜਦੋਂ ਸ੍ਰੀ ਨਾਰਾਇਣ ਗੁਰੂ ਦਾ ਆਗਮਨ ਹੋਇਆ ਤਾਂ ਉਹਨਾਂ ਲੋਕਾਂ ਨੇ ਇਸਦਾ ਖੁਲ੍ਹੇ ਦਿਲ ਨਾਲ ਸਵਾਗਤ ਕੀਤਾ; ਜਿਹੜੀ ਤਬਦੀਲੀ ਉਹ ਚਾਹੁੰਦੇ ਸਨ। ਪਹਿਲੇ ਪੜਾਅ ਵਿਚ ਗੁਰੂ ਨੇ ਲੋਕਾਂ ਸਾਹਮਣੇ ''ਆਰੀਆ ਦੇਵਤੇ ਦੀ ਸੰਕਲਪਨਾ ਕੀਤੀ ਅਤੇ ਫੇਰ ਇਕ ਇਕ ਕਰਕੇ ਉਹਨਾਂ ਨੂੰ ਮੰਦਰਾਂ ਦੀ ਉਸ ਲੜੀ ਰਾਹੀਂ ਸਿਰਜਦੇ ਚਲੇ ਗਏ। ਜਿਥੇ ਇਹਨਾਂ ਪ੍ਰਤੀਕਾਂ ਨੇ ਸਧਾਰਣ ਲੋਕਾਂ ਵਿਚ ਸਾਰਥਕ ਰੂਪ ਧਾਰਣ ਕਰ ਲਿਆ। ਇਸਦਾ ਅੰਤ ਅਲਵੈ ਵਿਚ ਬਣੇ ਅਦੁੱਤੀ ਆਸ਼ਰਮ ਵਿਚ ਆਸਤਿਕਾਂ ਦੇ—ਭਾਵੇਂ ਉਹ ਕਿਸੇ ਵੀ ਜਾਤ ਦੇ ਸਨ-ਇਕ ਐਸੀ ਥਾਂ ਦੇ ਰੂਪ ਵਿਚ ਹੋਇਆ ਜਿਥੇ ਉਹ ਇਕੱਠੇ ਮਿਲ ਕੇ ਬੈਠ ਸਕਦੇ ਸਨ, ਆਪਸ ਵਿਚ ਵਿਚਾਰ ਵਟਾਂਦਰਾ ਕਰ ਸਕਦੇ ਸਨ, ਅਰਦਾਸ ਕਰ ਸਕਦੇ ਸਨ ਅਤੇ ਇਕੱਠੇ ਰਹਿ ਸਕਦੇ ਸਨ। ਇਹਨਾਂ ਮੰਦਰਾਂ ਦੀ ਕਹਾਣੀ ਸੁਣਾਉਣ ਵਾਸਤੇ ਇਕ ਵੱਖਰਾ ਅਧਿਆਇ ਲਿਖਣ ਦੀ ਲੋੜ ਹੈ।

# 9. ਮੂਰਤੀ ਪੂਜਾ ਦਾ ਵਿਕਾਸ

ਸ੍ਰੀ ਨਾਰਾਇਣ ਗੁਰੂ ਹੁਣ ਲੱਖਾਂ ਲੋਕਾਂ ਦੇ ਮਾਨਤਾ-ਪ੍ਰਾਪਤ ਗੁਰੂ ਸਨ। ਉਹਨਾਂ ਦੇ ਪ੍ਰਭਾਵ ਨਾਲ ਲੋਕਾਂ ਨੇ ਸ਼ਰਾਬ ਤੇ ਪਸ਼ੂ ਬਲੀ ਦਾ ਤਿਆਗ ਕੀਤਾ। ਬਹੁਤਿਆਂ ਨੇ ਤਾਂ ਇਹ ਵੀ ਮੰਨ ਲਿਆ ਕਿ ਉਹ ਪੁਰਾਣੇ ਚਲੇ ਆਉਂਦੇ ਹਿੰਦੂ ਦੇਵਤਿਆਂ ਨੂੰ ਬਦਲ ਦੇਣਗੇ ਅਤੇ ਉਹਨਾ ਨੇ ਇਸ ਵਾਸਤੇ ਗੁਰੂ ਤੋਂ ਰਜ਼ਾਮੰਦੀ ਹੀ ਨਹੀਂ ਲਈ ਸਗੋਂ ਉਹਨਾਂ ਦੀ ਪਵਿਤਰ ਸੇਵਾ ਨਾਲ ਸ਼ਿਵ, ਸੁਬਰਾਮਣੀਅਮ ਜਾਂ ਗਣੇਸ਼ ਦੀ ਸਥਾਪਨਾ ਵੀ ਕਰਵਾਈ।

ਅਰਵੀਪੁਰਮ ਵਿਚ ਸ਼ਿਵ ਦੀ ਲੋਕਪ੍ਰਿਅਤਾ ਤੋਂ ਬਾਅਦ ਗੁਰੂ ਜੀ ਨੇ ਬੈਕੋਮ ਦੀ ਚਿਰਾਇਨਕਿਜੂ ਨਾਮੀ ਥਾਵੇਂ ਦੇਵਸ਼ਵਰਮ ਮੰਦਰ ਦੀ ਸਥਾਪਨਾ ਕੀਤੀ। ਇਥੋਂ ਦੇ ਦੇਵਤਾ ਸ਼ਿਵ ਦੇ ਪੁਤੱਰ ਸੁਬਰਾਮਣੀਅਮ ਸਨ।

1893 ਈਸਵੀ ਵਿਚ ਉਹਨਾਂ ਨੇ ਤ੍ਰਿਵੰਦਰਮ ਦੇ ਉੱਤਰ ਵਿਚ ਕੁਲਾਥਰ ਵਿਖੇ ਭਗਵਤੀ ਮੰਦਰ ਦੀ ਥਾਂ ਸ਼ਿਵ ਦੀ ਮੂਰਤੀ ਪੁਨਰ-ਸਥਾਪਨਾ ਕੀਤੀ। ਅੰਤਰਾਸ਼ਟਰੀ ਸੈਰ ਸਪਾਟੇ ਦੇ ਰੂਪ ਵਿਚ ਪ੍ਰਸਿਧ ਕੋਵਲਮ ਨੇੜੇ ਕੁੱਨੁਮਪਾਰਾ ਮੰਦਰ ਦੀ ਸਥਾਪਨਾ ਕੀਤੀ। ਇਹ ਮੰਦਰ ਮਹੱਤਵਪੂਰਣ ਮੰਦਰਾਂ ਵਿਚ ਆਪਣੀ ਥਾਂ ਰਖਦਾ ਹੈ। ਇਹ ਇਕ ਚਟਾਨ ਨੁਮਾ ਪੱਥਰ ਉਪਰ ਬਣਿਆ ਹੋਇਆ ਹੈ ਅਤੇ ਇਸ ਦੀ ਉਸਾਰੀ ਅਨਘੜੇ ਪੱਥਰਾਂ ਉਪਰ ਬੜੇ ਸੋਹਣੇ ਤਰੀਕੇ ਨਾਲ ਕੀਤੀ ਗਈ ਹੈ। ਚਟਾਨਾਂ ਵਿਚਲੇ ਸਾਫ਼ ਪਾਣੀ ਦਾ ਇਕ ਚਸ਼ਮਾ ਹੈ। ਜਿਹੜਾ ਵੀ ਭਗਵਾਨ ਸੁਬਰਾਮਣੀਅਮ ਦੇ ਇਸ ਮੰਦਰ ਦੇ ਵਿਹੜੇ ਵਿਚ ਖੜਾ ਹੋਵੇਗਾ ਉਸ ਦਾ ਦਿੱਲ ਇਸ ਚਟਾਨੀ ਪੱਥਰੀਲੀ ਪਹਾੜੀ ਦੀ ਦੈਵੀ ਸੁੰਦਰਤਾ ਨੂੰ ਵੇਖ ਕੇ ਆਨੰਦਿਤ ਹੋ ਜਾਵੇਗਾ। ਚਟਾਨਾਂ ਉਪਰ ਬਣੇ ਇਸ ਮੰਦਰ ਤੇ ਸਾਗਰ ਦੇ ਸੁੰਦਰ ਨਜ਼ਾਰੇ ਨੂੰ ਵੇਖਕੇ ਉਸ ਦਾ ਦਿੱਲ ਆਪਮੁਹਾਰੇ ਮੌਨ ਅਰਾਧਨਾ ਲਈ ਪ੍ਰੇਰਿਤ ਹੋ ਜਾਵੇਗਾ ਅਤੇ ਉਹ ਉੱਥੇ ਹੀ ਹੱਥ ਜੋੜ ਕੇ ਪੂਜਾ ਅਵਸਥਾ ਵਿਚ ਖੜਾ ਹੋ ਜਾਵੇਗਾ।

ਅਸਲ ਵਿਚ ਸ੍ਰੀ ਨਾਰਾਇਣ ਮੰਦਰਾਂ ਵਾਸਤੇ ਗੁਰੂ ਆਮ ਤੌਰ ਤੇ ਉਹਨਾਂ ਥਾਵਾਂ ਦੀ ਚੋਣ ਕਰਦੇ ਸਨ ਜਿਹੜੇ ਸੁਹਾਵਣੇ ਸੁੰਦਰਤਾ ਭਰਪੂਰ ਹੋਣ। ਇਸੇ ਵਾਸਤੇ ਹੀ

ਉਹਨਾਂ ਨੇ ਕੇਰਲ ਦੀ ਬਹੁਤ ਲੁਭਾਵਣੀ ਥਾਂ ਵਰਕਲਾ ਨੂੰ ਆਪਣੇ ਪ੍ਰਮੁੱਖ ਧਾਰਮਕ ਕੇਂਦਰ ਵਾਸਤੇ ਚੁਣਿਆ ਸੀ।

**ਵਰਕਲਾ**

1904 ਈਸਵੀ ਵਿਚੋਂ ਜਦੋਂ ਗੁਰੂ ਜੀ ਵਰਕਲਾ ਵਿਚ ਆਏ ਤਾਂ ਉਥੋਂ ਦੀ ਪੂਰਬਲੀ ਪਹਾੜੀ ਦੀ ਅਦੁੱਤੀ ਸੁੰਦਰਤਾ ਨੇ ਉਹਨਾਂ ਨੂੰ ਇਤਨਾ ਮੋਹ ਲਿਆ ਕਿ ਉਹਨਾਂ ਨੇ ਉੱਥੇ ਇਕ ਛੋਟਾ ਜਿਹਾ ਵਸੇਬਾ (Forest dwelling) ਬਣਾਇਆ ਅਤੇ ਛੋਟੀ ਜਿਹੀ ਸਬਜ਼ੀਆਂ ਦੀ ਬਗੀਚੀ ਲਗਾਈ। ਕੁਦਰਤ ਦੀ ਅਦੁੱਤੀ ਸੁੰਦਰਤਾ ਭਾਰਤੀ ਸੰਤਾਂ ਨੂੰ ਬਹੁਤ ਪਹਿਲਾਂ ਤੋਂ ਆਪਣੇ ਵੱਲ ਖਿੱਚਦੀ ਰਹੀ ਹੈ। ਦੂਜੇ ਸ਼ਬਦਾਂ ਵਿਚ ਕੁਦਰਤ ਮਾਂ ਸੰਨਿਆਸੀ ਨੂੰ ਹਮੇਸ਼ਾਂ ਆਪਣੇ ਵੱਲ ਖਿੱਚਦੀ ਰਹੀ ਹੈ ਹਾਲਾਂਕਿ ਉਹ ਸੰਸਾਰਕ ਖਿੱਚਾਂ ਤੋਂ ਆਪਣੇ ਆਪ ਨੂੰ ਵੱਖਰਾ ਰਖਣਾ ਚਾਹੁੰਦੇ ਹਨ।

ਗੁਰੂ ਜੀ ਬਹੁਤੇ ਦਿਨ ਧਿਆਨ-ਅਵਸਥਾ ਵਿਚ ਇਕੱਲੇ ਨਾ ਰਹਿ ਸਕੇ। ਲੋਕਾਂ ਨੂੰ ਉਹਨਾਂ ਦੀ ਮੌਜੂਦਗੀ ਦਾ ਗਿਆਨ ਹੋ ਗਿਆ। ਪਹਿਲਾਂ ਉਹ ਦੋ-ਦੋ, ਤਿੰਨ-ਤਿੰਨ ਦੀ ਗਿਣਤੀ ਵਿਚ ਆਏ ਅਤੇ ਫਿਰ ਛੇਤੀ ਹੀ ਭਾਰੀ ਗਿਣਤੀ ਵਿਚ ਉਹਨਾਂ ਕੋਲ ਆਉਣ ਲਗੇ।

ਗੁਰੂ ਜੀ ਵਾਸਤੇ ਉਥੇ ਕੁਝ ਸਰਕਾਰੀ ਜ਼ਮੀਨ ਖ਼ਰੀਦੀ ਗਈ ਅਤੇ ਕੁਝ ਦਾਨੀ ਜ਼ਮੀਨਦਾਰਾਂ ਨੇ ਉਹਨਾਂ ਨੂੰ ਨਾਲ ਲਗਦੀ ਜ਼ਮੀਨ ਦਾਨ ਕਰ ਦਿਤੀ ਤਾਕਿ ਗੁਰੂ ਜੀ ਆਪਣੀ ਇਛਾ ਅਨੁਸਾਰ ਉਸ ਨੂੰ ਵਰਤ ਸਕਣ।

ਕੁਝ ਹੀ ਸਮੇਂ ਵਿਚ ਉਥੇ ਇਤਨੇ ਜ਼ਿਆਦਾ ਲੋਕ ਆਉਣ ਲਗੇ ਤਾਂ ਵਰਕਲਾ ਇਕ ਤੀਰਥ ਸਥਾਨ ਬਣ ਗਿਆ। ਸਦੀਆਂ ਤੋਂ ਇਸ ਥਾਂ ਦਾ ਆਪਣਾ ਹੀ ਮਹੱਤਵ ਰਿਹਾ ਹੈ ਅਤੇ ਇਸ ਨੂੰ ਦੱਖਣ ਦਾ ਵਾਰਾਣਸੀ ਕਿਹਾ ਜਾਂਦਾ ਹੈ। ਸਾਉਣ ਦੇ ਮਹੀਨੇ ਹਨੇਰੇ ਪੱਖਵਾੜੇ ਦੇ ਸ਼ੁਰੂ ਵਿਚ ਵੱਡੀ ਗਿਣਤੀ ਵਿਚ ਲੋਕ ਸਮੁੰਦਰ ਕਿਨਾਰੇ ਨੇੜਲੇ ਪੁਰਾਣੇ ਜਨਾਰਦਨ ਮੰਦਰ ਵਿਚ ਆਪਣੇ ਪੂਰਵਜਾਂ ਦਾ ਸਰਾਧ ਕਰਨ ਲਈ ਇਕੱਠੇ ਹੁੰਦੇ ਸਨ। ਪੁਜਾਰੀ ਲੋਕ ਅਵਰਣਾਂ ਅਤੇ ਹੋਰ ਲੋਕਾਂ ਨੂੰ ਠੱਗਦੇ ਸਨ। ਠੀਕ ਤਰੀਕੇ ਨਾਲ ਧਾਰਮਕ ਰਸਮਾਂ ਕੀਤੇ ਬਿਨਾ ਉਹਨਾਂ ਤੋਂ ਪੈਸਾ ਲੁਟਦੇ ਸਨ। 14 ਅਗਸਤ 1904 ਈਸਵੀ ਨੂੰ ਗੁਰੂ ਨੇ ਉਹਨਾਂ ਲੋਕਾਂ ਵਾਸਤੇ ਰਸਮਾਂ ਠੀਕ ਤਰੀਕੇ ਨਾਲ ਕਰਾਉਣ ਦਾ ਪ੍ਰਬੰਧ ਕੀਤਾ ਜੋ ਵਰਕਲ ਦੀ ਸ਼ਿਵਗਿਰੀ ਪਹਾੜੀ ਉਪਰ ਆਉਂਦੇ ਸਨ। ਇਸ ਤਰ੍ਹਾਂ ਉਹਨਾਂ ਲੋਕਾਂ ਨੂੰ ਲੁੱਟੇ ਜਾਣ ਤੋਂ ਬਚਾਇਆ।

ਇਸ ਤਰ੍ਹਾਂ ਕਰਕੇ ਜਿਹੜੀ ਆਮਦਨੀ ਹੋਈ ਉਸ ਨਾਲ ਦੋ ਸਾਲਾਂ ਬਾਅਦ ਇਕ ਸਕੂਲ ਖੋਹਲਿਆ ਗਿਆ ਜਿਸ ਵਿਚ ਸਾਰੇ ਦਾਖਲ ਹੋ ਸਕਦੇ ਸਨ। ਨਾਲ ਹੀ ਕੁਰਾਵਾ ਜਾਤ ਲਈ ਅਤੇ ਉਹਨਾਂ ਸਾਰਿਆਂ ਵਾਸਤੇ ਰਾਤ ਦਾ ਸਕੂਲ ਵੀ ਖੋਹਲਿਆ ਜਿਹੜੇ ਦਿਨ ਵੇਲੇ ਸਕੂਲ ਨਹੀਂ ਸੀ ਜਾ ਸਕਦੇ।

1912 ਈਸਵੀ ਵਿਚ ਵੈਦਿਕ ਸਕੂਲ ਦੇ ਨਾਲ ਨਾਲ ਇਕ ਸਰਸਵਤੀ ਮੰਦਰ ਦੀ ਵੀ ਸਥਾਪਨਾ ਕੀਤੀ ਗਈ। ਅਸਲ ਵਿਚ ਉਹਨਾਂ ਨੇ ਹੋਰ ਥਾਵਾਂ ਉਪਰ ਮੰਦਰਾਂ

ਦੀ ਸਥਾਪਨਾ ਲੋਕਾਂ ਦੀ ਬੇਨਤੀ ਉਪਰ ਕੀਤੀ ਸੀ ਪਰ ਸ਼ਾਰਦਾ ਮੱਠ ਦੇ ਨਾਮ ਨਾਲ ਪ੍ਰਸਿਧ ਸਰਸਵਤੀ ਮੰਦਰ ਅਤੇ ਵੈਦਿਕ ਸਕੂਲ ਦੀ ਸਥਾਪਨਾ ਗੁਰੂ ਜੀ ਨੇ ਨਿਰੋਲ ਆਪਣੀ ਇੱਛਾ ਨਾਲ ਕੀਤੀ ।

ਉਦਘਾਟਨੀ ਸਮਾਗਮ ਧਰਤੀ ਦੇ ਉਸ ਟੁਕੜੇ ਉਪਰ ਹੋਏ ਸਮਾਗਮਾਂ ਵਿਚੋਂ ਇਕ ਸੀ । ਭਾਰੀ ਇਕੱਠ ਇਉਂ ਲਗਦਾ ਸੀ ਜਿਵੇਂ ਸਾਗਰ ਵਹਿ ਤੁਰਿਆ ਹੋਵੇ । ਵੀਹ ਹਜ਼ਾਰ ਤੋਂ ਵੱਧ ਦੇ ਇਸ ਇਕੱਠ ਨੂੰ ਕਾਬੂ ਕਰਨ ਵਾਸਤੇ ਕਿਸੇ ਪੁਲਸ ਵਾਲੇ ਦੀ ਲੋੜ ਨਹੀਂ ਸੀ । ਸਾਰੀ ਪਹਾੜੀ ਝਾੜੀਆਂ, ਪੱਤਿਆਂ ਅਤੇ ਰੰਗ ਬਰੰਗੀਆਂ ਝੰਡੀਆਂ ਨਾਲ ਸੱਜੀ ਹੋਈ ਸੀ । ਹਾਥੀਆਂ ਦੇ ਮੱਥੇ ਡੁਬਦੇ ਸੂਰਜ ਦੀਆਂ ਲਾਲ ਪੀਲੀਆਂ ਕਿਰਨਾਂ ਨਾਲ ਟਕਰਾ ਕੇ ਇਕ ਅਭੁੱਲ ਨਜ਼ਾਰਾ ਪੈਦਾ ਕਰ ਰਹੇ ਸਨ । ਢੋਲ, ਸੰਗੀਤ, ਲੋਕ ਗੀਤ, ਲੋਕ ਨਾਚ ਅਤੇ ਸ਼ੋਭਾ ਯਾਤਰਾ ਆਦਿ ਨਾਲ ਇਕ ਐਸਾ ਅਨੁਭਵ ਹੋ ਰਿਹਾ ਸੀ ਜਿਸ ਦਾ ਵਰਣਨ ਕੁਮਾਰਨ ਆਸ਼ਨ ਨੇ ਇਸ ਤਰ੍ਹਾਂ ਕੀਤਾ ਹੈ—''ਇਹ ਇਕ ਐਸਾ ਦੈਵੀ ਨਜ਼ਾਰਾ ਹੈ ਜਿਸ ਨੂੰ ਇੱਥੇ ਇਕੱਠੇ ਹੋਏ ਲੋਕਾਂ ਵਿਚੋਂ ਪਹਿਲਾਂ ਕਿਸੇ ਨੇ ਵੀ ਨਹੀਂ ਸੀ ਵੇਖਿਆ ।''

ਗੁਰੂ ਦੇ ਮਹਾਨ ਚੇਲੇ, ਏਜਾਵਿਆਂ ਦੇ ਨੇਤਾ ਅਤੇ ਉਸ ਸਮਾਗਮ ਦੇ ਪ੍ਰਧਾਨ-ਸੀ. ਕ੍ਰਿਸ਼ਣਨ ਦੇ ਸ਼ਬਦਾਂ ਵਿਚ ''ਇਹ ਪਹਾੜੀ ਸਾਡੇ ਲੋਕਾਂ ਲਈ ਸ੍ਰਿੰਗੇਰੀ (ਸ਼ੰਕਰਾਚਾਰੀਆ ਵੱਲੋਂ ਸਥਾਪਿਤ ਚਾਰ ਮੱਠਾਂ ਦਾ ਕੇਂਦਰ) ਹੋਵੇਗੀ । ਇਹ ਸਾਡੀਆਂ ਸਾਰੀਆਂ ਕੋਸ਼ਿਸ਼ਾਂ ਵਿਚ ਆਕਾਸ਼ਦੀਪ ਵਾਂਗ ਰਾਹਨੁਮਾ ਹੋਵੇਗੀ । ਦਲਿਤਾਂ ਵਿਚ ਜਾਗਰਤੀ ਅਤੇ ਪਰਸਪਰ ਸਹਿਯੋਗ ਪੈਦਾ ਕਰਨ ਅਤੇ ਅਮੀਰੀ ਲਿਆਉਣ ਦਾ ਕੰਮ ਕਰੇਗੀ । ਇਸ ਮੰਦਰ ਦੀ ਸਥਾਪਨਾ ਨਾਲ ਗੁਰੂ ਜੀ ਨੇ ਇਹ ਵਿਖਾ ਦਿਤਾ ਕਿ ਮੂਰਤੀ ਪੂਜਾ ਹਿੰਦੂ ਧਰਮ ਦਾ ਅੰਤਿਮ ਉਦੇਸ਼ ਨਹੀਂ । ਇਥੇ ਕਿਸੇ ਕਿਸਮ ਦੀ ਪਰੰਪਰਕ ਪੂਜਾ ਨਹੀਂ ਹੁੰਦੀ । ਇਸ ਨੂੰ ਮੰਦਰ ਨਾਲੋਂ ਵਧੇਰੇ ਮੱਠ ਦੇ ਰੂਪ ਵਿਚ ਜਾਣਿਆ ਜਾਂਦਾ ਹੈ । ਇਹ ਅੱਠਭੁਜਾ ਆਕਾਰੀ ਹੈ ਅਤੇ ਇਸ ਵਿਚ ਕਈ ਰੰਗ ਬਰੰਗੇ ਕੱਚ ਦੇ ਟੁਕੜੇ ਲਗੇ ਹੋਏ ਹਨ ਜਿਹੜੇ ਸੂਰਜ ਦੀਆਂ ਕਿਰਨਾਂ ਰਾਹੀਂ ਚਮਕਦੇ ਹਨ ਅਤੇ ਰੰਗ ਬਰੰਗੇ ਹਲਕੇ ਚਾਨਣ ਨਾਲ ਅੰਦਰਲੇ ਹਿੱਸੇ ਨੂੰ ਜਗਮਗਾਉਂਦੇ ਹਨ । ਇਹੀ ਨਹੀਂ ਸਗੋਂ ਇਸ ਦੇ ਆਲੇ ਦੁਆਲੇ ਦੀ ਅਰਧ ਗੋਲਾਕਾਰੀ ਕੰਧ ਤੋਂ ਇਸ ਤਰ੍ਹਾਂ ਲਗਦਾ ਹੈ ਜਿਵੇਂ ਮੱਠ ਨੂੰ ਚਾਂਦੀ ਦੇ ਥਾਲ ਵਿਚ ਰਖਿਆ ਹੋਵੇ । ਚਿੱਟੀ ਚਮਕੀਲੀ ਰੇਤ, ਸਾਫ਼-ਸੁਥਰਾ ਫਰਸ਼ ਜਿਵੇਂ ਤੁਹਾਨੂੰ ਆਪਮੁਹਾਰੇ ਬੂਟ ਤੇ ਚਪਲਾਂ ਆਦਿ ਉਤਾਰਣ ਲਈ ਇਸ ਤਰ੍ਹਾਂ ਮਜਬੂਰ ਕਰਦਾ ਹੈ ਕਿ ਉਥੇ ਲਗੇ ਬੋਰਡ ਵੱਲ ਧਿਆਨ ਦੇਣ ਦੀ ਲੋੜ ਹੀ ਮਹਿਸੂਸ ਨਹੀਂ ਹੁੰਦੀ ।

ਉਥੇ ਕੰਵਲ ਦੇ ਸੰਗਰਮਰੀ ਫੁੱਲਾਂ ਉਪਰ ਸਰਵਸਤੀ ਜਾਂ ਸ਼ਾਰਦਾ ਦੀ ਸੋਹਣੀ ਮੂਰਤੀ ਸਥਾਪਿਤ ਹੈ । ਇਹ ਮੂਰਤੀ ਜਿਵੇਂ ਗੁਰੂ ਦੇ ਸੁਨੇਹੇ—''ਸਿਖਿਆ ਦਿਉ ਅਤੇ ਗਿਆਨਵਾਨ ਬਣੋ''—ਦਾ ਸਾਕਾਰ ਰੂਪ ਹੈ । ਇਥੇ ਨਾ ਤਾਂ ਕਿਸੇ ਕਿਸਮ ਦੇ ਭੋਜਨ ਦਾ ਚੜ੍ਹਾਵਾ ਚੜਾਇਆ ਜਾਂਦਾ ਹੈ ਅਤੇ ਨਾ ਹੀ ਕੋਈ ਉਤੱਸਵ ਹੁੰਦਾ ਹੈ; ਨਾ ਕੋਈ ਸ਼ੋਭਾ ਯਾਤਰਾ ਨਿਕਲਦੀ ਹੈ ਅਤੇ ਨਾ ਹੀ ਕੋਈ ਪੂਜਾ ਹੁੰਦੀ ਹੈ । ਇਥੇ ਤਾਂ

ਭਗਤ ਲੋਕ ਸ਼ਾਰਦਾ ਦੇਵੀ ਦੇ ਦਰਸ਼ਨ ਕਰਦੇ, ਆਪਣੀ ਸ਼ਰਧਾ ਭੇਟ ਕਰਦੇ, ਭਜਨ ਗਾਉਂਦੇ ਧਿਆਨ ਵਿਚ ਲੀਨ ਹੋ ਜਾਂਦੇ ਹਨ।

## ਵਿਲਖਣ ਮੰਦਰ

ਕਰਾਮੁਕੂ ਮੰਦਰ ਵਿਚ ਪ੍ਰਤੀਕ ਰੂਪ ਵਿਚ ਇਕ ਦੀਵੇ ਦੀ ਜੋਤ ਜਗਦੀ ਹੈ। ਵੇਦ, ਉਪਨਿਸ਼ਦ ਅਤੇ ਹਿੰਦੂ ਧਰਮ ਦੇ ਹੋਰ ਸਾਰੇ ਗ੍ਰੰਥ ਅਧਿਆਤਮਕ ਉੱਥਾਨ ਵਿਚ "ਇਥੇ ਚਾਨਣ ਹੋਵੇ" ਦੀ ਗੱਲ ਕਰਦੇ ਹਨ। ਗੁਰੂ ਨੇ 'ਚਾਨਣ ਹੋਵੇ' ਕਹਿ ਕੇ ਉਸ ਜਗਦੇ ਦੀਵੇ ਨੂੰ ਇਕ ਵੇਦੀ ਉਪਰ ਰੱਖ ਦਿਤਾ।

ਹੁਣ ਜੋਤ ਰੂਪੀ ਦੀਵਾ ਜਾਗਦਾ ਹੈ ਤਾਂ ਸਾਨੂੰ ਉਸ ਸ਼ਕਤੀ ਦੀ ਡੂੰਘੀ ਅਨੁਭੂਤੀ ਹੁੰਦੀ ਹੈ। ਕੋਈ ਵੀ ਸ਼ੁਭ ਕਾਰਜ ਦੀਵੇ ਨੂੰ ਜਗਾਏ ਬਿਨਾ ਨਹੀਂ ਹੁੰਦਾ। ਇਹ ਗੱਲ ਸਾਰੇ ਧਰਮਾਂ ਬਾਰੇ ਸੱਚ ਹੈ। ਇਥੋਂ ਤਕ ਕਿ ਉਹਨਾਂ ਵਾਸਤੇ ਵੀ ਜਿਹੜੇ ਇਹਨਾ ਪ੍ਰਤੀਕਾਂ ਦੀ ਲੋੜ ਨਹੀਂ ਸਮਝਦੇ।

ਮਰੂਕੰਪਧਾ ਮੰਦਰ ਵਿਚ ਗੁਰੂ ਜੀ ਨੇ ਇਕ ਪੱਥਰ ਸਥਾਪਿਤ ਕੀਤਾ ਜਿਸ ਉਪਰ "ਸੱਚ, ਧਰਮ, ਦਇਆ, ਪਿਆਰ" ਸ਼ਬਦ ਉਕਰੇ ਹੋਏ ਸਨ। ਜੇ ਕੋਈ ਵਸਤੂ ਤੁਹਾਨੂੰ ਇਕਾਗਰ ਕਰਦੀ ਹੈ ਤਾਂ ਉਹ ਹੈ—ਵਿਚਾਰ। ਜਿਤਨੇ ਮਹਾਨ ਵਿਚਾਰ ਨੂੰ ਪ੍ਰਤੀਕ ਪੈਦਾ ਕਰਦਾ ਹੈ ਉਹਨਾ ਹੀ ਵਧੇਰੇ ਉਸਦਾ ਚਾਨਣ ਹੁੰਦਾ ਹੈ।

ਪ੍ਰਤੀਕਾਂ ਦੀ ਕਲਪਨਾ ਅਤਿਅੰਤ ਗੂੜ੍ਹ ਸ਼ਬਦ—'ਓਮ' ਵਿਚ ਹੈ। ਕਾਲਾਵਨਗੋ ਦੇ ਮੰਦਰ ਵਿਚ ਉਹਨਾਂ ਨੇ ਭਗਤਾਂ ਤੋਂ ਇਕ ਸ਼ੀਸ਼ਾ ਮੰਗਿਆ ਅਤੇ ਇਕ ਕੱਲਾਕਾਰ ਨੂੰ ਸ਼ੀਸ਼ੇ ਪਿਛੇ ਲੱਗਾ ਪਾਰਾ ਇਸ ਤਰ੍ਹਾਂ ਹਟਾਉਣ ਵਾਸਤੇ ਕਿਹਾ ਕਿ ਸਾਹਮਣੇ 'ਓਮ' ਸ਼ਬਦ ਉਭਰ ਕੇ ਆ ਜਾਵੇ। ਇਉਂ 'ਓਮ' ਇਸ ਮੰਦਰ ਦਾ ਪ੍ਰਤੀਕ ਬਣ ਗਿਆ। ਬਹੁਤ ਸਾਰੇ ਲੋਕਾਂ ਨੇ ਇਥੋਂ ਦੇ ਪ੍ਰਤੀਕ ਨੂੰ ਸਿਰਫ ਸ਼ੀਸ਼ੇ ਦੇ ਰੂਪ ਵਿਚ ਮੰਨਣ ਦੀ ਭੁੱਲ ਕੀਤੀ ਹੈ। ਅਸਲ ਵਿਚ ਉਥੋਂ ਦਾ ਪ੍ਰਤੀਕ ਸ਼ੀਸ਼ਾ ਨਹੀਂ, ਸਗੋਂ ਉਸ ਉਪਰ ਉਕਰਿਆ ਸ਼ਬਦ 'ਓਮ' ਹੈ।

## ਓਮ

ਹਿੰਦੂ ਧਰਮ ਵਿਚ 'ਓਮ' ਸ਼ਬਦ ਦੇ ਮਹਾਤਮ ਤੋਂ ਸਾਰੇ ਜਾਣੂ ਹਨ। ਕਠੋਪ-ਨਿਸ਼ਦ ਵਿਚ ਕਿਹਾ ਗਿਆ ਹੈ—"ਉਹ ਸ਼ਬਦ ਜਿਸਦਾ ਸਾਰੇ ਵੇਦ ਸਮਰਥਨ ਕਰਦੇ ਹਨ ਅਤੇ ਜਿਸ ਉਪਰ ਸਾਰੇ ਸਾਧਕ ਧਰਮ ਜਗਿਆਸਾ ਦੀ ਜ਼ਿੰਦਗੀ ਬਤੀਤ ਕਰਨ ਲਈ ਅਨੁਸ਼ਠਾਨ ਕਰਦੇ ਹਨ, ਧਿਆਨ ਕੇਂਦਰਿਤ ਕਰਦੇ ਹਨ, ਉਹ ਸ਼ਬਦ ਮੈਂ ਤੁਹਾਨੂੰ ਸੰਖੇਪ ਰੂਪ ਵਿਚ ਦਸਦਾ ਹਾਂ। ਉਹ ਹੈ—'ਓਮ'।" ਮਾਂਡੂਕਿਆ ਉਪਨਿਸ਼ਦ ਅਨੁਸਾਰ "ਭੂਤ, ਵਰਤਮਾਨ ਤੇ ਭਵਿਖ, ਇਹ ਸਾਰੇ ਇਕ ਅੱਖਰ ਹਨ—'ਓਮ'। ਇਸ ਤੋਂ ਇਲਾਵਾ ਜੋ ਕੁਝ ਵੀ ਕਾਲ ਦੀ ਸੀਮਾ ਵਿਚ ਨਹੀਂ ਆਉਂਦਾ-ਇਕ ਸ਼ਬਦ 'ਓਮ' ਹੈ।

ਗੁਰੂ ਜੀ ਨੇ 'ਓਮ' ਸ਼ਬਦ ਦੀ ਜਿਹੜੀ ਅਰਾਧਨਾ ਕੀਤੀ ਹੈ ਉਸ ਨੂੰ ਗ੍ਰਹਿਣ

ਕਰਨ ਤੋਂ ਬਾਅਦ ਭਗਤਾਂ ਵਾਸਤੇ ਆਪ ਬ੍ਰਹਮ ਦਾ ਅਨੁਭਵ ਗ੍ਰਹਿਣ ਕਰਨ ਤੋਂ ਬਿਨਾ ਹੋਰ ਕੀ ਰਹਿ ਜਾਂਦਾ ਹੈ ?

ਇਸ ਤਰ੍ਹਾਂ ਅਸੀਂ ਅਲਵੈ ਵਿਚ ਗੁਰੂ ਰਾਹੀਂ ਅਦੁੱਤੀ ਆਸ਼ਰਮ ਵਿਚ ਪਹੁੰਚਦੇ ਹਾਂ।

## ਅਦੁੱਤੀ ਆਸ਼ਰਮ

ਸ਼ਿਵਗਿਰੀ ਦੇ ਪ੍ਰਬੰਧ ਨੂੰ ਸੰਭਾਲਣ ਤੋਂ ਬਾਅਦ ਗੁਰੂ ਜੀ ਨੇ ਅਲਵੈ ਵਿਚ ਅਦੁੱਤੀ ਆਸ਼ਰਮ ਸਥਾਪਿਤ ਕੀਤਾ। ਇਸ ਭਵਨ ਦੀ ਥਾਂ ਵੀ ਬੜੀ ਦਿੱਲ-ਖਿਚਵੀਂ ਹੈ। ਵਸਤੂ-ਕਲਾ ਦੀ ਦ੍ਰਿਸ਼ਟੀ ਤੋਂ ਇਹ ਸਾਧਾਰਣ ਹੈ। ਇਸ ਵਿਚ ਇਕ ਹਿੱਸਾ ਅਰਾਧਨਾ ਕਰਨ ਦਾ ਹੈ ਜਿਥੇ ਹਿੰਦੂ, ਮੁਸਲਮਾਨ ਤੇ ਇਸਾਈ ਆਪੋ ਆਪਣੇ ਧਰਮ ਅਨੁਸਾਰੀ ਪੂਜਾ ਕਰ ਸਕਦੇ ਹਨ ਅਤੇ ਕਰਦੇ ਵੀ ਹਨ। ਆਸ਼ਰਮ ਵਿਚ ਇਕ ਸੰਸਕ੍ਰਿਤ ਸਕੂਲ ਹੈ ਜਿਸ ਵਿਚ ਮੁਸਲਮਾਨ ਤੇ ਇਸਾਈ ਵਿਦਿਆਰਥੀ ਵੀ ਪੜ੍ਹਦੇ ਹਨ। ਇਸ ਨਾਲ ਜੁੜੀ ਵਿਦਿਆਰਥੀਆਂ ਦੀ ਰਿਹਾਇਸ਼ ਵਿਚ ਵੀ ਸਾਰੇ ਧਰਮਾਂ ਤੇ ਜਾਤਾਂ ਦੇ ਲੋਕਾਂ ਨੂੰ ਬਿਨਾਂ ਕਿਸੇ ਕਿਸਮ ਦੇ ਭੇਦ ਭਾਵ ਤੋਂ ਥਾਂ ਮਿਲਦੀ ਹੈ। ਉਥੇ ਇਕ ਸਕੂਲ ਵੀ ਚਲ ਰਿਹਾ ਹੈ। ਨਾਮ ਅਨੁਸਾਰੀ ਅਦੁੱਤੀ ਆਸ਼ਰਮ ਵਿਚ ਕੋਈ ਮੰਦਰ, ਮੂਰਤੀ ਜਾਂ ਇਹੋ ਜੇਹੀ ਕੋਈ ਚੀਜ਼ ਨਹੀਂ। ਇਥੇ ਵਿਦਿਆਰਥੀ ਧਰਮ-ਸਾਹਿਤ ਦਾ ਅਧਿਅਨ ਕਰਦੇ ਹਨ ਅਤੇ ਆਸ਼ਰਮ ਦੇ ਕਿਤਾਬ-ਘਰ ਵਿਚ ਸਾਰੇ ਧਰਮਾਂ ਦੀਆਂ ਕਿਤਾਬਾਂ ਮਿਲਦੀਆਂ ਹਨ।

# 10. ਮਨੁੱਖ ਦਾ ਇਕ ਧਰਮ

ਸ੍ਰੀ ਨਾਰਾਇਣ ਗੁਰੂ ਦੇ ਜੀਵਨ ਅਤੇ ਆਚਰਣ ਤੋਂ ਇਹ ਸਪਸ਼ਟ ਹੈ ਕਿ ਕਿ ਉਹ ਸ਼ੁਧ ਤੇ ਸਹਿਜ ਵੇਦਾਂਤੀ ਸਨ। ਉਹਨਾਂ ਨੂੰ ਉਸ ਰੱਬੀ-ਸ਼ਕਤੀ ਦਾ ਅਨੁਭਵ ਯੋਗ ਰਾਹੀਂ ਹੋਇਆ ਜਿਸ ਵਿਚ ਸਾਰੇ ਵਿਰੋਧਾਂ, ਸ਼ੰਕਾਵਾਂ, ਇਥੋਂ ਤਕ ਕਿ ਆਸਤਿਕਤਾ-ਨਾਸਤਿਕਤਾ, ਦਾ ਵੀ ਹੱਲ ਹੋ ਜਾਂਦਾ ਹੈ। ਆਪਣੇ ਉਸੇ ਅਨੁਭਵ ਦੇ ਆਧਾਰ ਤੇ ਉਹਨਾਂ ਨੂੰ ਇਹ ਅਨੁਭੂਤੀ ਹੋਈ ਕਿ ਸਾਧਾਰਣ ਲੋਕਾਂ ਦੇ ਛੋਟੇ ਛੋਟੇ ਸੰਸਾਰ ਤੇ ਦੇਵਤੇ, ਸੰਦਰਭ ਤੇ ਪ੍ਰਤੀਕਾਂ ਦੀਆਂ ਵੱਖੋ ਵੱਖਰੀਆਂ ਪੱਧਰਾਂ ਹਨ। ਇਹ ਨਾ ਤਾਂ ਸਥਾਨ ਅਤੇ ਨਾ ਹੀ ਵਿਅਕਤੀ ਸਾਪੇਖ ਹਨ ਸਗੋਂ ਇਹ ਤਾਂ ਆਤਮ-ਗਿਆਨ ਦੀਆਂ ਪੌੜੀਆਂ ਹਨ। "ਪੁਰਾਣਾਂ ਆਦਿ ਵਿਚ ਜਿਹਨਾਂ ਘਟਨਾਵਾਂ ਜਾਂ ਪਾਤਰਾਂ ਦਾ ਵਰਣਨ ਮਿਲਦਾ ਹੈ ਭਾਵੇਂ ਉਹ ਸਾਰੇ ਇਤਿਹਾਸਕ ਦ੍ਰਿਸਟੀ ਤੋਂ ਪ੍ਰਮਾਣਿਕ ਨਾ ਹੋਣ ਪਰ ਧਰਮ ਸ਼ਾਸਤਰਾਂ ਦੀ ਸਭ ਤੋਂ ਵੱਡੀ ਸਚਾਈ ਉਹਨਾਂ ਵਿਚ ਸਮਾਈ ਹੋਈ ਹੈ।" ਮਹਾਪੁਰਾਣ ਸ੍ਰੀਮਦ ਭਾਗਵਤ ਦਾ ਕਥਨ ਹੈ ਕਿ ਇਨ੍ਹਾਂ ਨੂੰ ਅੱਖਰ-ਅੱਖਰ ਸੱਚ ਨਹੀਂ ਮੰਨਿਆ ਜਾ ਸਕਦਾ। ਇਹਨਾਂ ਦਾ ਉਦੇਸ਼ ਸਿਰਫ਼ ਮਨੁੱਖ ਨੂੰ ਗਿਆਨ ਅਤੇ ਨਿਰਲੇਪਤਾ ਵੱਲ ਲਿਜਾਣਾ ਹੈ। ਇਹ ਅਤੇ ਇਸੇ ਤਰ੍ਹਾਂ ਦੀਆਂ ਕਈ ਹੋਰ ਮਹਾਨ ਸਚਾਈਆਂ ਨੂੰ ਗੁਰੂ ਨੇ ਸਾਧਾਰਣ ਲੋਕਾਂ ਨੂੰ ਸ਼ਿਵ, ਸੁਬਰਾਮਣੀਅਮ, ਗਣੇਸ਼ ਦੀਆਂ ਮੂਰਤੀਆਂ ਅਤੇ ਦੀਵੇ ਦੀ ਜੋਤ ਰਾਹੀਂ ਸਮਝਾਇਆ। ਇਸ ਦੇ ਨਾਲ ਹੀ ਉਹਨਾਂ ਨੇ ਉਸ ਚੌਂਕੀ ਰਾਹੀਂ ਪਰਮ ਸੱਚ ਦੇ ਦਰਸ਼ਨ ਕਰਾਏ ਜਿਸ ਉਪਰ ਮਹਾਨ ਵਿਚਾਰ ਉਕਰੇ ਹੋਏ ਸਨ। ਇਹਨਾਂ ਸਾਰਿਆਂ ਤੋਂ ਵਧ ਕੇ ਉਹ ਅਦੁੱਤੀ ਆਸ਼ਰਮ ਹੈ ਜਿਥੇ ਵੱਖੋ ਵੱਖਰੇ ਵਿਸ਼ਵਾਸਾਂ ਦੇ ਭਗਤ ਇਕ ਹੀ ਪ੍ਰਾਰਥਨਾ ਸਭਾ ਵਿਚ ਧਿਆਨ ਲਗਾਉਣ ਆਉਂਦੇ, ਇਕ ਹੀ ਸੱਚ ਦੀ ਪ੍ਰਾਪਤੀ ਵਾਸਤੇ ਇਕੱਠੇ ਅਧਿਅਨ ਕਰਦੇ ਅਤੇ ਇਕੱਠੇ ਹੀ ਰਹਿੰਦੇ ਹਨ।

ਉਹਨਾਂ ਨੇ ਇਹ ਗਿਆਨ ਮੂਰਤੀਆਂ ਅਤੇ ਬਿਨਾਂ ਮੂਰਤੀਆਂ ਨੂੰ ਪ੍ਰਤੀਕ ਬਣਾਏ ਤੋਂ ਦਿਤਾ। ਇਹ ਪ੍ਰੋਗਰਾਮ ਮੂਰਤੀ ਪੂਜਾ ਦੀ ਵਧੀਆ ਮਿਸਾਲ ਸੀ। ਸਵਾਮੀ ਜੀ ਨੇ ਸੋਚਿਆ ਕਿ ਇਸ ਪ੍ਰਕਿਰਿਆ ਰਾਹੀਂ ਲੋਕਾਂ ਨੂੰ ਇਹ ਪਤਾ ਲਗੇਗਾ ਕਿ ਹੁਣ ਤਕ ਉਹ ਜਿਹਨਾਂ ਧਾਰਮਕ ਰੀਤੀ-ਰਿਵਾਜਾਂ ਨੂੰ ਅਪਣਾਉਂਦੇ ਰਹੇ ਹਨ ਉਹ ਦੇਵਤਿਆਂ ਦੇ ਅਦਵੈਤ ਦੀਆਂ ਚਸ਼ਮਦੀਦ ਗਵਾਹ ਹਨ ਅਤੇ ਇਹੀ ਵੇਦਾਂਤਾਂ ਦੀ ਧਾਰਣਾ ਹੈ।

ਉਹਨਾਂ ਨੇ ਤਾਂ ਸਿਰਫ਼ ਉਸ ਰਾਹੇ ਤੁਰਨਾ ਹੈ ਜਿਹੜਾ ਉਹਨਾਂ ਵਾਸਤੇ ਪਹਿਲਾਂ ਹੀ ਖੁਲ੍ਹਾ ਹੋਇਆ ਹੈ।

ਸ੍ਰੀ ਨਾਰਾਇਣ ਗੁਰੂ ਨੇ ਆਪਣੇ ਵਿਚਾਰਾਂ ਨੂੰ ਜਿਹੋ ਜਿਹਾ ਠੋਸ ਰੂਪ ਦਿਤਾ ਸੀ ਉਹੋ ਜਿਹਾ ਕਿਸੇ ਹੋਰ ਸਾਧੂ ਜਾਂ ਸੰਤ ਨੇ ਨਹੀਂ ਸੀ ਦਿਤਾ। ਇਸ ਤਰ੍ਹਾਂ ਜਿਸ ਤਰੀਕੇ ਨਾਲ ਉਹ ਮੂਰਤੀ ਪੂਜਾ ਨੂੰ ਸਮਝਾਉਂਦੇ ਸਨ ਉਹ ਅਦੁੱਤੀ ਸੀ। ਇਹ ਉਹਨਾਂ ਨੂੰ ਸਿਖਾਉਂਦੇ ਕਿ ਪੁਰਾਣੀਆਂ ਰਸਮਾਂ ਨੂੰ ਕਿਵੇਂ ਚੰਗੇਰੀ ਭਾਵਨਾ ਨਾਲ ਸਮਝਿਆ ਜਾ ਸਕਦਾ ਹੈ, ਕਿਉਂਕਿ ਇਹੀ ਭਾਵਨਾ ਅਗੇ ਚਲ ਕੇ ਅਧਿਆਤਮਕਤਾ ਦੇ ਕਈ ਰਾਹ ਵਿਖਾਵੇਗੀ।

ਜਿਵੇਂ ਕਿ ਆਨੰਦ ਕੁਮਾਰ ਸਵਾਮੀ ਨੇ ਕਿਹਾ ਹੈ "ਰੱਬ ਨੂੰ ਸਮਝਣ ਵਾਸਤੇ ਵਿਸ਼ਵਾਸ਼ ਕਰਨਾ ਪਵੇਗਾ ਅਤੇ ਉਸ ਉਪਰ ਵਿਸ਼ਵਾਸ਼ ਕਰਨ ਵਾਸਤੇ ਉਸ ਨੂੰ ਸਮਝਣਾ ਪਵੇਗਾ।" ਇਹ ਅਧਿਆਤਮਕਤਾ ਦੇ ਰਾਹ ਉਪਰ ਆਉਣ ਵਾਲੇ ਅੰਤਰ-ਵਿਰੋਧਾਂ ਵਿਚੋਂ ਇਕ ਹੈ। ਮੂਰਤੀ ਪੂਜਾ ਨਾਲ ਇਕ ਗੱਲ ਹੋਰ ਸਪਸ਼ਟ ਹੋ ਜਾਂਦੀ ਹੈ ਕਿ "ਉਸ ਨੂੰ ਸਮਝਣ ਵਾਸਤੇ ਵਿਸ਼ਵਾਸ ਰਾਹਨੁਮਾਈ ਕਰਦਾ ਹੈ" ਪਰ ਦੂਜੇ ਪਾਸੇ ਇਸ ਗੱਲ ਦੀ ਪੁਸ਼ਟੀ ਨਹੀਂ ਹੁੰਦੀ ਕਿ "ਵਿਸ਼ਵਾਸ ਕਰਨ ਲਈ ਸਮਝਣਾ ਜ਼ਰੂਰੀ ਹੈ।" ਅਸਲ ਵਿਚ ਦੋਵੇਂ ਪ੍ਰਕਿਰਿਆਵਾਂ ਇਕ-ਦੂਜੇ ਨੂੰ ਪ੍ਰਭਾਵਿਤ ਕਰਦੀਆਂ ਅਤੇ ਇਕੱਠੀਆਂ ਚਲਦੀਆਂ ਹਨ। ਇਥੇ ਉਹਨਾਂ ਦਾ ਵੱਖੋ ਵੱਖਰਾ ਵਿਵੇਚਨ ਸਿਰਫ਼ ਇਸ ਲਈ ਕੀਤਾ ਜਾ ਰਿਹਾ ਹੈ ਕਿ ਇਸ ਸਮਾਜਕ ਤਾਰਕਿਤਾ ਦੇ ਵਿਸ਼ਲੇਸ਼ਣ ਵਾਸਤੇ ਇਹੀ ਇਕੋ-ਇਕ ਤਾਰਕਿਕ ਤਰੀਕਾ ਹੈ।

ਸ੍ਰੀ ਨਾਰਾਇਣ ਗੁਰੂ ਦੇ ਮਹਾਨ ਚੇਲਿਆਂ ਵਿਚੋਂ ਇਕ ਸੀ. ਵੀ. ਕੁਨਹੁਰਮਨ ਸਨ। ਉਹ ਚੰਗੇ ਵਿਚਾਰਨ, ਵਿਦਵਾਨ, ਸਮਾਜ ਸੁਧਾਰਕ ਅਤੇ ਵਧੀਆ ਲੇਖਕ ਸਨ। ਉਹਨਾਂ ਦੀ ਆਪਣੀਆਂ ਲਿਖਤਾਂ ਵਿਚ ਬੜੀ ਮੁਹਾਰਤ ਸੀ। ਉਹਨਾਂ ਦੀ ਵਾਰਤਕ ਹਾਸੇ ਨਾਲ ਓਤਪੋਤ, ਦਿੱਲ-ਖਿੱਚਵੀਂ ਅਤੇ ਮਿਠਾਸ ਭਰਪੂਰ ਸੀ। ਉਹ ਸਵਾਮੀ ਜੀ ਦੇ ਚੇਲਿਆਂ ਵਿਚੋਂ ਇਕ ਸਨ। ਉਹਨਾਂ ਨੇ ਸਮਾਜਕ ਚੇਤਨਾ ਵਿਚ ਵੀ ਬੁਨਿਆਦੀ ਤਬਦੀਲੀਆਂ ਲਿਆਂਦੀਆਂ। ਇਸ ਅਰਥ ਵਿਚ ਉਹ ਗੁਰੂ ਦੇ ਸੱਚੇ ਮੂਰਤੀ-ਪੂਜਕ ਭਗਤ ਸਨ। ਇਸ ਦੇ ਬਾਵਜੂਦ ਉਹ ਕਿਸੇ ਵੀ ਗੱਲ ਨੂੰ ਭਾਵੇਂ ਉਹ ਗੁਰੂ ਨੇ ਆਪ ਹੀ ਕਿਉਂ ਨਾ ਕਹੀ ਹੋਵੇ; ਉਦੋਂ ਤਕ ਨਹੀਂ ਸੀ ਮੰਨਦੇ ਜਦੋਂ ਤਕ ਕਿ ਉਹ ਦਲੀਲ ਰਾਹੀਂ ਉਸ ਨਾਲ ਸੰਤੁਸ਼ਟ ਨਹੀਂ ਸੀ ਹੁੰਦੇ। "ਕੇਰਲ ਕਾਮਦੀ" ਨਾਮੀ ਉਹਨਾਂ ਦੀ ਹਫ਼ਤੇਵਾਰ ਅਖ਼ਬਾਰ ਉਸ ਵੇਲੇ ਦੀ ਸਭ ਤੋਂ ਵੱਡੀ ਅਖ਼ਬਾਰ ਸੀ ਜਿਸ ਨੂੰ ਲੋਕ ਬੜੀ ਉਤਾਵਲ ਨਾਲ ਪੜ੍ਹਦੇ ਸਨ। ਉਹ ਚਾਹੁੰਦੇ ਸਨ ਕਿ ਗੁਰੂ ਦੀਆਂ ਗੱਲਾਂ ਨੂੰ ਦਲੀਲ-ਸਹਿਤ ਸਵੀਕਾਰ ਕਰਨ। ਸਵਾਮੀ ਜੀ ਨੇ ਇਸ ਗੱਲ ਨੂੰ ਸਵੀਕਾਰ ਕਰਦਿਆਂ ਲਿਖਿਆ :

"ਸਾਰੇ ਧਰਮਾਂ ਦਾ ਉਦੇਸ਼ ਇਕ ਹੀ ਹੈ। ਜਦੋਂ ਸਾਰੀਆਂ ਨਦੀਆਂ ਸਮੁੰਦਰ ਵਿਚ ਮਿਲ ਜਾਂਦੀਆਂ ਹਨ ਤਾਂ ਉਹ ਸਾਰੀਆਂ ਇਕ ਹੀ ਹੋ ਜਾਂਦੀਆਂ ਹਨ, ਉਹਨਾਂ ਦਾ ਫ਼ਰਕ ਖ਼ਤਮ ਹੋ ਜਾਂਦਾ ਹੈ।"

"ਧਰਮ ਦਾ ਉਦੇਸ਼ ਮਨੁੱਖ ਦੇ ਵਿਚਾਰਾਂ ਦਾ ਪਰਮ-ਸੱਚ ਨਾਲ ਜੁੜਨਾ ਹੈ। ਇਸ ਤੋਂ ਬਾਅਦ ਹਰ ਮਨੁੱਖ ਆਪਣਾ ਰਾਹ ਆਪ ਪ੍ਰਾਪਤ ਕਰਦਾ ਹੈ।"

"ਜਿਸ ਮਨੁੱਖ ਨੇ ਪਰਮ-ਸੱਚ ਨੂੰ ਪ੍ਰਾਪਤ ਕਰ ਲਿਆ ਹੋਵੇ ਉਸ ਨੂੰ ਧਰਮ ਦੀ ਮਦਦ ਦੀ ਲੋੜ ਨਹੀਂ ਪੈਂਦੀ। ਉਹ ਹੋਰ ਲੋਕਾਂ ਵਾਸਤੇ ਧਰਮ ਦਾ ਸਰੋਤ ਬਣ ਜਾਂਦਾ ਹੈ।"

"ਮਹਾਤਮਾ ਬੁੱਧ ਨੇ ਧਰਮ ਦਾ ਅਧਿਅਨ ਕਰਕੇ ਉਸ ਪਰਮ ਗਿਆਨ ਨੂੰ ਪ੍ਰਾਪਤ ਕੀਤਾ ਸੀ। ਅਸਲ ਵਿਚ ਉਹਨਾਂ ਨੇ ਉਸ ਦੀ ਅਨੁਭੂਤੀ ਕੀਤੀ ਅਤੇ ਉਹਨਾਂ ਨੂੰ ਜਿਹੜੀ ਅਨੁਭੂਤੀ ਹੋਈ ਉਸੇ ਦਾ ਪ੍ਰਚਾਰ ਕੀਤਾ। ਸਮੇਂ ਦੇ ਫੇਰ ਨਾਲ ਇਹ ਸਿਖਿਆ ਬੁੱਧ ਧਰਮ ਅਖਵਾਈ। ਈਸਾ ਮਸੀਹ ਨੇ ਕਦੇ ਵੀ ਇਸਾਈ ਧਰਮ ਦੀ ਵਰਤੋਂ ਨਹੀਂ ਕੀਤੀ। ਪਰ ਬੁੱਧ ਧਰਮ ਗ੍ਰਹਿਣ ਕਰਨ ਵਾਲਿਆਂ ਨੂੰ ਬੁੱਧ ਧਰਮ ਉਪਰ ਨਿਰਭਰ ਰਹਿਣਾ ਪਿਆ ਅਤੇ ਇਸਾਈ ਧਰਮ ਗ੍ਰਹਿਣ ਕਰਨ ਵਾਲਿਆਂ ਨੂੰ ਈਸਾਈ ਧਰਮ ਦੀ ਲੋੜ ਪਈ। ਇਹੀ ਗੱਲ ਦੂਜੇ ਧਰਮਾਂ ਵਾਲਿਆਂ ਬਾਰੇ ਵੀ ਸੱਚ ਹੈ।"

"ਅਸੀਂ ਨਹੀਂ ਜਾਣਦੇ ਕਿ ਵੇਦਾਂ ਦੀ ਰਚਨਾ ਕਰਨ ਵਾਲੇ ਕੌਣ ਸਨ ਅਤੇ ਨਾ ਹੀ ਸਾਨੂੰ ਇਹਨਾਂ ਸਾਰਿਆਂ ਨੂੰ ਜਾਣਨ ਦੀ ਲੋੜ ਹੈ। ਉਸ ਵਿਚ ਸਮਾਏ ਵਿਚਾਰ ਹੀ ਅਧਿਆਤਮਕ ਉਦਾਰ ਵਾਸਤੇ ਮਹੱਤਵਸ਼ੀਲ ਹਨ। ਪਰ ਸਾਧਾਰਣ ਮਨੁੱਖ ਜਿਹੜਾ ਇਹਨਾਂ ਦੇ ਅਰਥ ਨਹੀਂ ਸਮਝ ਸਕਦਾ ਉਸ ਨੂੰ ਹੋਰ ਧਰਮ-ਗ੍ਰੰਥਾਂ ਦੀ ਲੋੜ ਪੈਂਦੀ ਹੈ। ਇਹ ਇਸ ਗੱਲ ਦੀ ਵਿਆਖਿਆ ਕਰਦੇ ਹਨ ਕਿ ਕਿਵੇਂ ਉਹਨਾਂ ਅਧਿਆਤਮਕ ਸੱਚਾਈਆਂ ਨੂੰ ਰੋਜ਼ਾਨਾ ਜ਼ਿੰਦਗੀ ਵਿਚ ਲਾਗੂ ਕੀਤਾ ਜਾ ਸਕਦਾ ਹੈ।"

"ਅਧਿਆਤਮਕ ਸੱਚ ਦੀ ਵਿਆਖਿਆ ਕਰਨ ਵਾਲੇ ਦੂਰ-ਅੰਦੇਸ਼ੀ ਵੀ ਹੋਣੇ ਚਾਹੀਦੇ ਹਨ ਜਿਹੜੇ ਇਹ ਦਸ ਸਕਣ ਕਿ ਧਰਮ ਦਾ ਖੂਹ ਕਦੀ ਵੀ ਖਾਲੀ ਨਹੀਂ ਰਹਿੰਦਾ।"

"ਸਵਾਮੀ ਦਿਆਨੰਦ ਸਰਸਵਤੀ ਨੇ ਵੇਦਾਂ ਨੂੰ ਆਪਣੀ ਸਿਖਿਆ ਦਾ ਆਧਾਰ ਬਣਾਇਆ। ਇਸ ਦੇ ਬਾਵਜੂਦ ਉਹਨਾਂ ਨੇ ਵੇਦਾਂ ਦੇ ਉਹਨਾਂ ਅੰਸ਼ਾਂ ਨੂੰ ਨਕਾਰਿਆ ਜਿਹਨਾਂ ਨੂੰ ਉਹ ਬਿਨਾਂ ਲੋੜ ਤੋਂ ਬਾਅਦ ਵਿਚ ਜੋੜਿਆ ਸਮਝਦੇ ਸਨ।"

"ਇਸ ਤਰ੍ਹਾਂ ਕਰਨ ਦਾ ਹੱਕ ਸਿਰਫ਼ ਉਹਨਾਂ ਵਿਦਵਾਨਾਂ ਨੂੰ ਹੈ ਜਿਹੜੇ ਇਹ ਸਮਝਦੇ ਹਨ ਕਿ ਉਹ ਕੀ ਤੇ ਕਿਉਂ ਨਾਕਾਰ ਰਹੇ ਹਨ।"

"ਦੋ ਦੇਸ਼ਾਂ ਦੀ ਆਪਸੀ ਲੜਾਈ ਉਦੋਂ ਖ਼ਤਮ ਹੁੰਦੀ ਹੈ ਜਦੋਂ ਉਹਨਾਂ ਵਿਚੋਂ ਇਕ ਦੇਸ਼ ਹਾਰ ਜਾਂਦਾ ਹੈ। ਪਰ ਧਾਰਮਕ ਲੜਾਈਆਂ ਅਤੇ ਫ਼ਿਰਕੂ ਝਗੜੇ ਕਦੇ ਵੀ ਖ਼ਤਮ ਨਹੀਂ ਹੁੰਦੇ, ਕਿਉਂਕਿ ਇਹਨਾਂ ਨਾਲ ਕਿਸੇ ਧਰਮ ਜਾਂ ਫਿਰਕੇ ਨੂੰ ਜੜ੍ਹੋਂ ਖ਼ਤਮ ਨਹੀਂ ਕੀਤਾ ਜਾ ਸਕਦਾ। ਕਿਉਂਕਿ ਝਗੜਾ ਖ਼ਤਮ ਹੋਣ ਤੋਂ ਬਾਅਦ ਉਹਨਾਂ ਨੇ ਪਰਸਪਰ ਮਿਲ ਕੇ ਰਹਿਣਾ ਹੈ ਅਤੇ ਜ਼ਿੰਦਗੀ ਦੇ ਹਰ ਪਧਰ ਉਪਰ ਮਿਲ ਕੇ ਤੁਰਨਾ ਹੈ। ਪਰ ਐਸੇ ਝਗੜਿਆਂ ਨਾਲ ਸਾਰੇ ਦੇਸ਼ ਦਾ ਮਾਹੌਲ ਜ਼ਹਿਰੀਲਾ ਹੋ ਜਾਂਦਾ ਹੈ।"

"ਜੇ ਧਾਰਮਕ ਝਗੜਿਆਂ ਨੂੰ ਖ਼ਤਮ ਕਰਨਾ ਹੈ ਤਾਂ ਹਰ ਮਨੁੱਖ ਨੂੰ ਦੂਜੇ ਮਨੁੱਖਾਂ ਦੇ ਧਰਮ ਨੂੰ ਸਿਖਣਾ ਪਵੇਗਾ ਅਤੇ ਉਸ ਨੂੰ ਖੁਲ੍ਹੇ ਦਿਮਾਗ਼ ਨਾਲ ਸਮਝਣਾ ਹੋਵੇਗਾ।"

"ਤੁਸੀਂ ਕਹਿੰਦੇ ਹੋ ਕਿ ਇਸ ਤਰ੍ਹਾਂ ਲਗਦਾ ਹੈ ਜਿਵੇਂ ਦਬੇ-ਕੁਚਲੇ ਲੋਕਾਂ ਨੂੰ

ਦੂਸਰੇ ਧਰਮਾਂ ਵਿਚ ਬਦਲਣ ਦਾ ਇਹ ਇਕ ਸ਼ਕਤੀਸ਼ਾਲੀ ਅੰਦੋਲਨ ਹੋ ਸਕਦਾ ਹੈ।"

"ਧਰਮ ਦੇ ਦੋ ਪੱਖ ਹਨ—ਅੰਦਰੂਨੀ ਤੇ ਬਾਹਰੀ। ਉਹ ਕਿਸ ਨੂੰ ਬਦਲਣਾ ਚਾਹੁੰਦੇ ਹਨ ? ਜੇ ਉਹ ਬਾਹਰੀ ਪੱਖਾਂ ਨੂੰ ਬਦਲਣਾ ਚਾਹੁੰਦੇ ਹਨ ਤਾਂ ਇਹ ਸਮਾਜ-ਸੁਧਾਰ ਹੈ। ਜਿਥੋਂ ਤਕ ਅੰਦਰੂਨੀ ਤਬਦੀਲੀ ਦਾ ਸਵਾਲ ਹੈ ਉਹ ਤਾਂ ਸਾਰੇ ਮਨੁੱਖਾਂ ਵਿਚ ਲਗਾਤਾਰ ਵਾਪਰਦੀ ਰਹਿੰਦੀ ਹੈ। ਇਹ ਤਬਦੀਲੀ ਮਾਨਸਿਕ ਵਿਕਾਸ ਅਨੁਸਾਰ ਹੁੰਦੀ ਹੈ। ਇਹ ਇਕ ਸੁਭਾਵਕ ਪ੍ਰਕਿਰਿਆ ਹੈ ਜਿਸ ਨੂੰ ਤੁਹਾਡੇ ਵਾਸਤੇ ਕੋਈ ਦੂਜਾ ਨਹੀਂ ਕਰ ਸਕਦਾ। ਸੰਨਿਆਸੀ ਤਾਂ ਸਿਰਫ਼ ਰਾਹ ਵਿਖਾ ਸਕਦੇ ਹਨ। ਸਫ਼ਰ ਤਾਂ ਤੁਸੀਂ ਆਪ ਕਰਨਾ ਹੋਵੇਗਾ।"

"ਹਿੰਦੂ, ਇਸਾਈ ਜਾਂ ਕਿਸੇ ਵੀ ਹੋਰ ਧਰਮ ਦੇ ਮਨੁੱਖ ਨੂੰ ਜਿਉਂ ਹੀ ਆਪਣੇ ਧਰਮ ਤੋਂ ਵਿਸ਼ਵਾਸ ਮੁਕ ਜਾਵੇ ਉਸ ਨੂੰ ਆਪਣਾ ਧਰਮ ਛੱਡ ਦੇਣਾ ਚਾਹੀਦਾ ਹੈ। ਇਕ ਵਾਰ ਤੁਹਾਡਾ ਆਪਣੇ ਧਰਮ ਵਿਚ ਵਿਸ਼ਵਾਸ ਮੁਕ ਜਾਣ ਤੋਂ ਬਾਅਦ ਉਸੇ ਧਰਮ ਨੂੰ ਅਪਣਾਈ ਰਖਣਾ ਡਰਪੋਕਤਾ ਤੇ ਧੋਖਾ ਹੈ। ਐਸੇ ਮਨੁੱਖ ਦਾ ਉਸੇ ਧਰਮ ਨੂੰ ਅਪਣਾਈ ਰਖਣਾ ਨਾ ਤਾਂ ਧਰਮ ਵਾਸਤੇ ਅਤੇ ਨਾ ਮਨੁੱਖ ਲਈ ਚੰਗਾ ਹੈ।"

"ਇਸ ਤੋਂ ਉਲਟ ਜਿਹੜਾ ਬੰਦਾ ਪਦਾਰਥਕ ਲਾਭ ਵਾਸਤੇ ਕਿਸੇ ਨਵੇਂ ਧਰਮ ਨੂੰ ਅਪਣਾਉਂਦਾ ਹੈ ਉਹ ਉਸ ਧਰਮ ਲਈ ਵੀ ਮਾੜਾ ਹੈ। ਕਿਸੇ ਵੀ ਧਰਮ ਵਾਸਤੇ ਅੰਧ-ਵਿਸ਼ਵਾਸੀ ਲੋਕਾਂ ਰਾਹੀਂ ਗਿਣਤੀ ਵਧਾਉਣਾ ਚੰਗਾ ਨਹੀਂ ਹੁੰਦਾ।" (ਰੱਬ ਦਾ ਰਾਜ ਤਾਂ ਤੁਹਾਡੇ ਅੰਦਰ ਹੀ ਹੈ। ਕਿਸੇ ਖ਼ਾਸ ਧਰਮ ਨੂੰ ਅਪਣਾਉਣਾ ਉਸ ਸੱਚ ਨੂੰ ਸਮਝਣ ਵਾਸਤੇ ਹੋਣਾ ਚਾਹੀਦਾ ਹੈ ਨਾ ਕਿ ਪਦਾਰਥਕ ਜਾਇਦਾਦ ਪ੍ਰਾਪਤ ਕਰਨ ਵਾਸਤੇ।)

"ਉਹ ਬੁਧੀਜੀਵੀ ਸ੍ਰੇਣੀ ਜਿਹੜੀ ਇਹ ਦਲੀਲ ਦੇਂਦੀ ਹੈ ਕਿ ਹਿੰਦੂਆਂ ਨੂੰ ਦੂਜੇ ਧਰਮ ਗ੍ਰਹਿਣ ਕਰਨਾ ਇਕ ਤਰ੍ਹਾਂ ਦਾ ਸਵਾਰਥ ਤੇ ਭ੍ਰਿਸ਼ਟਾਚਾਰ ਹੈ ਜਿਸ ਨੇ ਹਿੰਦੂ ਧਰਮ ਨੂੰ ਗੰਦਾ ਕੀਤਾ ਹੋਇਆ ਹੈ—ਇਸ ਤਰ੍ਹਾਂ ਦੀਆਂ ਦਲੀਲਾਂ ਨਾਲ ਅਸਲ ਵਿਚ ਉਹ ਹਿੰਦੂ ਧਰਮ ਵਿਚ ਸੁਧਾਰ ਲਿਆਉਣ ਦੀ ਗੱਲ ਕਰਦੇ ਹਨ। ਅਸਲ ਵਿਚ ਇਹੀ ਉਹਨਾਂ ਦੀ ਕੋਸ਼ਿਸ਼ ਹੋਣੀ ਚਾਹੀਦੀ ਹੈ। ਇਹਨਾਂ ਵਿਚਾਰਕਾਂ ਨੂੰ ਨਾ ਤਾਂ ਮੈਦਾਨ ਛੱਡ ਕੇ ਭੱਜਣਾ ਚਾਹੀਦਾ ਹੈ ਅਤੇ ਨਾ ਹੀ ਸਧਾਰਣ ਲੋਕਾਂ ਨੂੰ ਅਗਵਾਹੀ-ਵਿਹੂਣਾ ਛੱਡਣਾ ਚਾਹੀਦਾ ਹੈ।"

ਇਸ ਲਈ ਕੋਈ ਅਜਿਹਾ ਧਰਮ ਨਹੀਂ ਜਿਸ ਨੂੰ ਅਸੀਂ ਹਿੰਦੂ ਧਰਮ ਕਹਿ ਸਕੀਏ। ਵਿਦੇਸ਼ੀਆਂ ਨੇ ਹਿੰਦੋਸਤਾਨ ਨੂੰ ਹਿੰਦੂ ਕਿਹਾ ਹੈ। ਸੋ ਜੇ ਹਿੰਦੂ ਧਰਮ ਹਿੰਦੂਆਂ ਦੇ ਧਰਮ ਦਾ ਨਾਮ ਹੈ ਤਾਂ ਉਹਨਾਂ ਲੋਕਾਂ ਨੂੰ ਵੀ ਹਿੰਦੂ ਕਹਿਣਾ ਚਾਹੀਦਾ ਹੈ ਜਿਹਨਾਂ ਨੇ ਮੁਸਲਿਮ ਅਤੇ ਇਸਾਈ ਧਰਮ ਅਪਣਾਇਆ ਹੈ। ਪਰ ਇਸ ਤਰ੍ਹਾਂ ਕੋਈ ਵੀ ਨਹੀਂ ਕਹਿੰਦਾ ਅਤੇ ਨਾ ਹੀ ਕੋਈ ਐਸੀ ਪਰਿਭਾਸ਼ਾ ਨੂੰ ਸਵੀਕਾਰ ਕਰੇਗਾ। ਅਜ ਹਿੰਦੂ ਧਰਮ ਤੋਂ ਭਾਵ ਉਹਨਾਂ ਵਿਸ਼ਵਾਸਾਂ ਦੇ ਸੰਗਮ ਤੋਂ ਹੈ ਜਿਹੜਾ ਕਈ ਤਰ੍ਹਾਂ ਦੇ ਮੁਲਕਾਂ ਨੂੰ ਆਪਣੇ ਅੰਦਰ ਸਮਾਈ ਬੈਠਾ ਹੈ। ਅਸਲ ਵਿਚ ਇਹ ਮੁਲ ਵੱਖੋ ਵੱਖਰੇ ਵਰਗਾਂ ਤੇ ਧਰਮਾਂ ਨੂੰ ਮੰਨਣ ਵਾਲਿਆਂ ਦੇ ਰੀਤੀ-ਰਿਵਾਜ਼ਾਂ, ਜੀਵਨ-ਪ੍ਰਣਾਲੀਆਂ,

ਆਚਾਰ-ਵਿਚਾਰ ਅਤੇ ਦਰਸ਼ਨ ਵਿਚ ਸਮਾਏ ਹੁੰਦੇ ਹਨ। ਵੇਦ, ਮੀਮਾਂਸਾ, ਦਵੈਤ, ਅਦਵੈਤ, ਸ਼ੈਵ, ਸ਼ਾਕਤ, ਵੈਸ਼ਣਵ ਇਹ ਸਾਰੇ ਹਿੰਦੂ ਧਰਮ ਦੇ ਵੱਖੋ ਵੱਖਰੇ ਰੂਪ ਹਨ। ਇਹਨਾਂ ਵੱਖੋ ਵੱਖਰੇ ਆਦਿਮ-ਵਿਸ਼ਵਾਸ ਵੀ ਸ਼ਾਮਿਲ ਹਨ ਜਿਹੜੇ ਆਪੋ ਆਪਣੀਆਂ ਥਾਵਾਂ ਅਤੇ ਜਾਤੀਆਂ ਵਿਚ ਵੱਖੋ ਵੱਖ ਹਨ। ਇਹ ਅਧਿਆਤਮਕ ਵਿਕਾਸ ਦੀਆਂ ਵੱਖੋ ਵੱਖਰੀਆਂ ਪੱਧਰਾਂ ਉਪਰ ਮਿਲਦੇ ਹਨ। ਜੇ ਵਿਸ਼ਵਾਸਾਂ ਦੀ ਇਸ ਸਮਗਰਤਾ ਨੂੰ ਹਿੰਦੂ ਧਰਮ ਕਿਹਾ ਜਾ ਸਕਦਾ ਹੈ ਤਾਂ ਇਸਲਾਮ, ਈਸਾਈ, ਬੁੱਧ, ਜੈਨ ਆਦਿ ਸਾਰੇ ਧਰਮਾਂ ਨੂੰ ਵੀ ਸਮੂਹਕ ਰੂਪ ਵਿਚ ਇਕ ਧਰਮ ਕਿਹਾ ਸਕਦਾ ਹੈ।

ਜੇ ਕਿਸੇ ਧਰਮ ਦਾ ਪ੍ਰਚਾਰ ਕਿਸੇ ਇਕ ਧਰਮ ਦੇ ਮੋਢੀ ਨੇ ਕੀਤਾ ਅਤੇ ਸਮੇਂ ਦੇ ਫੇਰ ਨਾਲ ਉਸ ਧਰਮ ਨੂੰ ਮੰਨਣ ਵਾਲਿਆਂ ਨੇ ਉਸਦੀ ਵਿਆਖਿਆ ਵੱਖੋ ਵੱਖਰੇ ਤਰੀਕੇ ਨਾਲ ਕੀਤੀ ਤਾਂ ਉਸ ਨੂੰ ਇਕ ਧਰਮ ਕਿਹਾ ਜਾ ਸਕਦਾ ਹੈ। ਨਾਲ ਹੀ ਇਸਦੇ ਮੋਢੀ ਦਾ ਨਾਮ ਵੀ ਜੋੜਿਆ ਜਾ ਸਕਦਾ ਹੈ। ਇਸੇ ਸਿਧਾਂਤ ਦਾ ਵਿਸਤਾਰ ਕਰਦਿਆਂ ਵੱਖੋ ਵੱਖਰੇ ਅਚਾਰੀਆਂ ਰਾਹੀਂ ਉਹਨਾਂ ਦੇ ਵੱਖੋ ਵੱਖਰੇ ਮੱਤਾਂ ਤੇ ਸਿਧਾਂਤਾਂ ਨੂੰ ਵੀ ਇਕ ਧਰਮ ਦਾ ਨਾਮ ਦਿਤਾ ਜਾ ਸਕਦਾ ਹੈ। ਲੋਕਾਂ ਨੂੰ ਏਕਤਾ ਵਿਚ ਅਨੇਕਤਾ ਦਾ ਮੂਲ ਉਸੇ ਰੂਪ ਵਿਚ ਵੇਖਣਾ ਚਾਹੀਦਾ ਹੈ ਜਿਵੇਂ ਕਿ ਉਹ ਵੱਖੋ ਵੱਖਰੇ ਧਰਮਾਂ ਵਿਚ ਮਿਲਦਾ ਹੈ। ਇਸ ਤੋਂ ਬਾਅਦ ਸੀ. ਬੀ. ਕੁਨਹੁਰਮਨ ਕੋਲ ਪੁਛਣ ਵਾਸਤੇ ਹੋਰ ਕੁਝ ਨਾ ਰਿਹਾ।

## ਧਰਮ ਸਮਾਗਮ

ਇਸ ਤੋਂ ਪਹਿਲਾਂ ਸ੍ਰੀ ਨਾਰਾਇਣ ਗੁਰੂ ਨੇ ਇਕ ਧਰਮ ਸਮਾਗਮ ਕੀਤਾ ਜਿਸ ਵਿਚ ਹਿੰਦੂ, ਮੁਸਲਮਾਨ, ਇਸਾਈ, ਬੁੱਧ ਅਤੇ ਪਾਰਸੀ ਧਰਮਾਂ ਦੇ ਵਿਦਵਾਨਾਂ ਤੇ ਆਗੂਆਂ ਨੇ ਧਰਮ ਬਾਰੇ ਵੱਖੋ ਵੱਖਰੇ ਵਿਸ਼ਿਆਂ ਉਪਰ ਵਿਚਾਰ ਪੇਸ਼ ਕੀਤੇ। ਇਹਨਾਂ ਵਿਚਾਰਾਂ ਦਾ ਸੁਭਾਅ ਸਵਾਮੀ ਜੀ ਨੇ "ਆਪ ਜਾਣੋ ਅਤੇ ਦੂਜਿਆਂ ਨੂੰ ਗਿਆਨ ਦਿਓ; ਦਲੀਲ ਨਾਲ ਨਹੀਂ ਅਤੇ ਨਾ ਹੀ ਦੂਜਿਆਂ ਨੂੰ ਹਰਾ ਕੇ।"—ਨਾਮੀ ਪੁਸਤਕ ਵਿਚ ਦਿਤਾ ਹੈ। ਇਸ ਸਿਧਾਂਤ-ਵਾਕ ਨੂੰ ਸਭਾ ਵਾਲੀ ਥਾਂ ਦੇ ਮੁੱਖ ਦਰਵਾਜ਼ੇ ਅਤੇ ਹੋਰ ਕਈ ਮੁੱਖ ਥਾਵਾਂ ਉਪਰ ਮੋਟੇ ਅੱਖਰਾਂ ਵਿਚ ਲਿਖਿਆ ਗਿਆ ਸੀ। ਇਹੀ ਨਹੀਂ ਸਗੋਂ ਇਸ ਨੂੰ ਸਭਾ ਦੀ ਮੰਚ ਉਪਰ ਵੀ ਲਿਖਿਆ ਗਿਆ ਸੀ ਜਿਹੜਾ ਬੋਲਣ ਵਾਲਿਆਂ ਦੇ ਵਿਚਾਰਾਂ ਦੀ ਪਿੱਠ ਭੂਮੀ ਦੇ ਤੌਰ ਤੇ ਕੰਮ ਕਰ ਰਿਹਾ ਸੀ।

ਗੁਰੂ ਰਾਹੀਂ ਸਵੀਕਾਰ ਕੀਤੇ ਅਤੇ ਉਹਨਾਂ ਵੱਲੋਂ ਪੜ੍ਹੇ ਗਏ ਉਦਘਾਟਨੀ ਭਾਸ਼ਣ ਵਿਚ ਧਰਮਾਂ ਦੀ ਏਕਤਾ ਦੇ ਮੂਲ-ਸਿਧਾਂਤ ਨੂੰ ਗ੍ਰਹਿਣ ਕੀਤਾ ਗਿਆ ਸੀ। ਇਸ ਵਿਚ ਇਹ ਦਸਿਆ ਗਿਆ ਸੀ ਕਿ ਵੱਖੋ-ਵੱਖਰੇ ਧਰਮਾਂ ਵਿਚ ਬਾਹਰੀ ਵੱਖਰਤਾਵਾਂ ਦੇ ਹੁੰਦਿਆਂ ਵੀ ਅੰਦਰੂਨੀ ਏਕਤਾ ਮਿਲਦੀ ਹੈ। ਸਾਰੇ ਵਕਤੇ ਆਪੋ ਆਪਣੇ ਧਰਮਾਂ ਦੇ ਨਿਸ਼ਟਾਵਾਨ ਅਨੁਯਾਈ ਸਨ। ਉਹ ਆਪਣੇ ਹੀ ਨਹੀਂ ਸਗੋਂ ਦੂਜੇ ਧਰਮਾਂ ਦੇ ਵੀ ਗਿਆਤਾ ਸਨ। ਧਾਰਮਕ ਸਿਖਿਆ ਦੇ ਮਾਹਿਰ ਵਿਆਖਿਆਕਾਰ ਸਨ। ਭਾਰਤ ਵਿਚ ਇਹ ਪਹਿਲਾ ਧਰਮ-ਸਮਾਗਮ ਸੀ। ਇਸਦਾ ਸੰਚਾਲਨ 1924 ਈਸਵੀ ਵਿਚ ਆਲਵੇ ਦੇ ਅਦੁੱਤੀ ਆਸ਼ਰਮ ਵਿਚ ਸ਼ਿਵਰਾਤਰੀ ਦੇ ਦਿਨ ਹੋਇਆ।

ਭਗਤਾਂ ਦਾ ਜਿਹੜਾ ਵਿਸ਼ਾਲ ਇਕੱਠ ਅਲਵੈ ਵਿਚ ਇਸ ਦਿਹਾੜੇ ਜੁੜਿਆ ਉਸ ਉਪਰ ਇਕ ਦਿੱਲ-ਖਿੱਚਵਾਂ ਪ੍ਰਭਾਵ ਸੀ। ਪ੍ਰਭਾਵ ਆਮ ਤੋਰ ਤੇ ਉਹਨਾਂ ਭਾਰਤੀ ਸਮੂਹਾਂ ਉਪਰ ਮਿਲਦਾ ਹੈ ਜਿਹੜੇ ਐਸੇ ਧਰਮ-ਉੱਤਸਵਾਂ ਉਪਰ ਇਕੱਠੇ ਹੁੰਦੇ ਹਨ। ਉਹ ਰਸਤੇ ਵਿਚ ਪੈਣ ਵਾਲੇ ਸਾਰੇ ਮੰਦਰ ਉਪਰ; ਭਾਵੇਂ ਉਹ ਗੁਰੂਵਾਯੁਰ ਦਾ ਸੀ, ਕ੍ਰਿਸ਼ਣ ਮੰਦਰ ਸੀ ਜਾਂ ਕੋਟੱਮਲੂਰ ਦਾ ਭਗਵਤੀ ਮੰਦਰ ਸੀ; ਰੁਕੇ ਅਤੇ ਉਥੇ ਪੂਜਾ ਕੀਤੀ। ਉਥੋਂ ਦੇ ਭੂਗੋਲ ਦਾ ਅਧਿਅਨ ਕਰਨ ਨਾਲ ਹੀ ਇਸ ਗੱਲ ਦਾ ਪਤਾ ਲਗਦਾ ਹੈ ਕਿ ਉਹਨਾਂ ਨੇ ਕਿਹੜੇ-ਕਿਹੜੇ ਮੱਠ/ਮੱਠਾਂ ਵਿਚ ਪੂਜਾ ਕੀਤੀ। ਸਾਧਾਰਣ ਧਾਰਮਕ ਵਿਅਕਤੀ ਬਿਨਾਂ ਕਿਸੇ ਦਾਰਸ਼ਨਿਕ ਮੀਨ ਮੇਖ ਤੋਂ ਸਹਿਜ ਰੂਪ ਵਿਚ ਇਹ ਵਿਸ਼ਵਾਸ ਕਰਦੇ ਰਹੇ ਹਨ ਕਿ ਸਾਰੇ ਦੇਵਤੇ ਇਕ ਹੀ ਤੱਤ ਦਾ ਗਿਆਨ ਕਰਾਉਂਦੇ ਹਨ। ਉਹ ਬੱਚਿਆਂ ਵਾਂਗ ਹਨ। ਉਹਨਾਂ ਨੂੰ ਜਿਵੇਂ ਚਾਹੋ ਢਾਲ ਲਵੋ। ਉਸ ਭਾਰੀ ਇਕੱਠ ਨੇ ਪੜ੍ਹੇ ਲਿਖੇ ਵਿਦਵਾਨਾਂ ਨੂੰ ਈਸਾ ਦੇ ਉਹ ਸ਼ਬਦ ਯਾਦ ਕਰਾਏ ਜਿਥੇ ਉਹਨਾਂ ਨੇ ਕਿਹਾ ਹੈ—

"ਆਪਣੇ ਆਪ ਨੂੰ ਈਸਾਈ ਧਰਮ ਵਿਚ ਤਬਦੀਲ ਮੰਨ ਲਵੋ ਅਤੇ ਇਕ ਬੱਚੇ ਵਾਂਗ ਬਣ ਜਾਵੋ ਕਿਉਂਕਿ ਇਸ ਤੋਂ ਬਿਨਾਂ ਤੁਸੀਂ ਰੱਬ ਨੂੰ ਨਹੀਂ ਮਿਲ ਸਕਦੇ।" ਸ਼ਿਵਰਾਤਰੀ ਦੇ ਦਿਨ ਆਲਵੈ ਵਿਚ ਵਿਸ਼ਵਾਸ਼ ਨੇ ਗਿਆਨ ਦੀ ਰਾਹਨੁਮਾਈ ਕੀਤੀ ਅਤੇ ਲਾਗੇ ਹੀ ਅਦੁੱਤੀ ਆਸ਼ਰਮ ਵਿਚ ਚਲ ਰਹੇ ਸਮਾਗਮ ਵਿਚ ਗਿਆਨ ਸਹਿਜ-ਵਿਸ਼ਵਾਸ ਦੀ ਹਮਾਇਤ ਕਰ ਰਿਹਾ ਸੀ।

ਉਹਨਾਂ ਪੜ੍ਹੇ-ਲਿਖੇ ਲੋਕਾਂ ਨੇ ਜਿਹਨਾਂ ਨੇ ਮੰਦਰਾਂ, ਤੀਰਥ ਸਥਾਨਾਂ ਅਤੇ ਉਤੱਸਵਾਂ ਉਪਰ ਪੌਰਾਣਿਕ ਕਥਾਵਾਂ ਸੁਣੀਆਂ ਸਨ ਉਹਨਾਂ ਨੇ ਵੀ ਦੰਤ-ਕਥਾਵਾਂ, ਅਰਦਾਸ ਅਤੇ ਭਜਨਾਂ ਆਦਿ ਰਾਹੀਂ ਇਹ ਜਾਣ ਲਿਆ ਸੀ ਕਿ ਹਰੇਕ ਦੇਵੀ-ਦੇਵਤਾ ਉਹੀ ਪ੍ਰਮਾਤਮਾ ਜਾਂ ਭਗਵਤੀ ਮਾਂ ਹੀ ਹੈ। ਇਸ ਤਰ੍ਹਾਂ ਉਹਨਾਂ ਨੂੰ ਆਪਣੇ ਬਾਲ-ਵਿਹਾਰ ਵਿਚ ਦੂਜੇ ਧਰਮਾਂ ਦੇ ਸੰਤਾਂ ਦੀ ਪੂਜਾ ਵਿਚ ਕੁਝ ਵੀ ਅਜੀਬ ਨਾ ਲਗਾ। ਸਾਰੇ ਕੇਰਲ ਵਿਚ ਇਹ ਆਮ ਗੱਲ ਹੈ ਕਿ ਹਿੰਦੂ ਇਸਾਈਆਂ ਦੇ ਗਿਰਜਾ ਘਰਾਂ ਵਿਚ ਅਤੇ ਮੁਸਲਮਾਨ ਮੰਦਰਾਂ ਵਿਚ ਪੂਜਾ ਕਰਨ ਵਾਸਤੇ ਜਾਂਦੇ ਹਨ। ਗੁਰੂ ਨੇ ਉਹਨਾਂ ਦੇ ਆਦਿਮ-ਵਿਸ਼ਵਾਸਾਂ ਦਾ ਉਦਾਰ ਕਰਕੇ ਇਸ ਨੂੰ ਧਰਮ ਦੀ ਇੱਕਰੂਪਤਾ ਦਾ ਜਰੂਰੀ ਹਿੱਸਾ ਬਣਾਇਆ। ਇਸ ਦੇ ਨਾਲ ਹੀ ਇਸ ਦੇ ਅਰਥ ਨੂੰ ਸੂਖਮਤਾ ਪ੍ਰਦਾਨ ਕੀਤੀ। ਇਹੀ ਨਹੀਂ ਸਗੋਂ ਉਹਨਾਂ ਨੇ ਇਸ ਨੂੰ ਤਾਰਕਿਕ ਵਿਸ਼ਵਾਸ ਬਣਾ ਦਿਤਾ। ਜਿਹਨਾਂ ਨੂੰ ਪਹਿਲਾਂ ਵਿਸ਼ਵਾਸ ਨਾਲ ਗਿਆਨ ਹੁੰਦਾ ਸੀ, ਹੁਣ ਗਿਆਨ ਨਾਲ ਵਿਸ਼ਵਾਸ ਹੋਣ ਲਗਾ। ਉਹਨਾਂ ਨੂੰ ਜਿਵੇਂ ਸੁਣਨ ਵਾਸਤੇ ਕੰਨ ਅਤੇ ਵੇਖਣ ਲਈ ਗਿਆਨ ਦੀਆਂ ਅੱਖਾਂ ਮਿਲ ਗਈਆਂ।

ਉਸ ਸਮੇਂ ਤੋਂ ਸਰਬ-ਧਰਮ-ਸਮਾਗਮ ਜਿਵੇਂ ਆਲਵੈ ਦੀ ਸਾਲਾਨਾ ਰਸਮ ਬਣ ਗਈ ਹੈ। ਇਹੀ ਨਹੀਂ ਸਗੋਂ ਸ੍ਰੀ ਨਾਰਾਇਣ ਗੁਰੂ ਦੇ ਆਦਰ ਵਿਚ ਕਦੀ ਤੇ ਕਿਧਰੇ ਵੀ ਕੀਤਾ ਗਿਆ ਕੋਈ ਪ੍ਰੋਗਰਾਮ ਧਰਮ-ਸਮਾਗਮ ਤੋਂ ਬਿਨਾਂ ਅਧੂਰਾ ਹੁੰਦਾ ਹੈ। ਇਹਨਾਂ ਮੌਕਿਆਂ ਉਪਰ ਬੋਲਣ ਵਾਲੇ ਵਿਸ਼ੇਸ਼ ਵਕਤੇ ਵੱਖੋ-ਵੱਖਰੇ ਧਰਮਾਂ ਦੇ ਮੰਨਣ

ਵਾਲੇ ਹੁੰਦੇ ਹਨ । ਇਹਨਾਂ ਵਿਚ ਵੱਖੋ ਵੱਖਰੇ ਪਧਰਾਂ ਦੇ ਇਸਾਈ ਪਾਦਰੀ ਹੁੰਦੇ ਹਨ । ਇਹਨਾਂ ਵਿਚ ਉਹ ਮੁਸਲਮਾਨ ਵਿਦਵਾਨ ਵੀ ਸ਼ਾਮਿਲ ਹੁੰਦੇ ਹਨ ਜਿਹਨਾਂ ਨੇ ਸ੍ਰੀ ਨਾਰਾਇਣ ਗੁਰੂ ਦੇ ਫ਼ਲਸਫ਼ੇ ਦੀ ਵਿਆਖਿਆ ਕਰਕੇ ਹਿੰਦੂਆਂ ਨੂੰ ਹੈਰਾਨ ਕੀਤਾ ਸੀ । ਇਹ ਸਮਾਗਮ ਵਧੇਰੇ ਕਰਕੇ ਸ੍ਰੀ ਨਾਰਾਇਣ ਮੰਦਰਾਂ ਦੇ ਵਿਹੜਿਆਂ ਵਿਚ ਹੀ ਹੁੰਦੇ ਸਨ । ਹਿੰਦੂ, ਬੋਧ, ਇਸਾਈ ਅਤੇ ਮੁਸਲਮਾਨ ਸ੍ਰੀ ਨਾਰਾਇਣ ਗੁਰੂ ਵਾਸਤੇ ਸ਼ਰਧਾ ਭਾਵ ਕਾਰਣ ਹਿੰਦੂ-ਮੰਦਰਾਂ ਵਿਚ ਮਿਲਦੇ ਹਨ । ਇਹ ਬਹੁਤ ਹੀ ਪ੍ਰੇਰਨਾ ਦੇਣ ਵਾਲਾ ਅਤੇ ਭਾਵਾਂ ਨੂੰ ਟੁੰਬਣ ਵਾਲਾ ਨਜ਼ਾਰਾ ਹੁੰਦਾ ਹੈ । ਜਦੋਂ ਗੁਰੂ ਦਾ ਆਦਰ ਹੁੰਦਾ ਹੈ ਤਾਂ ਮੰਚ ਉਪਰ ਆਸਤਿਕ ਤੇ ਨਾਸਤਿਕ ਇਕੱਠੇ ਬੈਠੇ ਵੇਖੇ ਜਾ ਸਕਦੇ ਹਨ ।

ਜਿਸ ਅਦਵੈਤ ਦਰਸ਼ਨ ਦਾ ਘੇਰਾ ਪੰਡਿਤਾਂ ਤੇ ਵਿਦਵਾਨਾਂ ਤਕ ਹੀ ਸੁੰਘੜਿਆ ਹੋਇਆ ਸੀ, ਗੁਰੂ ਨੇ ਉਸ ਨੂੰ ਸਧਾਰਣ ਲੋਕਾਂ ਤੱਕ ਪਹੁੰਚਾਇਆ ।

## ਪੰਚਮੇਲ ਮੰਚ

ਜੇ ਅਸੀਂ ਪਹਿਲੇ ਸਮਾਗਮ ਦੇ ਵੱਖੋ ਵੱਖਰੇ ਪ੍ਰਬੰਧਕਾਂ ਅਤੇ ਉਹਨਾਂ ਦੇ ਬੌਧਿਕ ਪੱਧਰ ਬਾਰੇ ਵਿਚਾਰ ਕਰੀਏ ਤਾਂ ਸਾਨੂੰ ਬਹੁਤ ਦਿਲਚਸਪ ਗੱਲਾਂ ਪਤਾ ਲਗਦੀਆਂ ਹਨ । ਸਵਾਮੀ ਜੀ ਦਾ ਮਜ਼ਾਕੀਆ ਸੁਭਾਅ ਨਾ ਸਿਰਫ਼ ਉਹਨਾਂ ਦੀਆਂ ਗੱਲਾਂ ਵਿਚੋਂ ਸਗੋਂ ਉਹਨਾਂ ਦੇ ਕੰਮਾਂ ਤੋਂ ਵੀ ਪਤਾ ਲਗਦਾ ਹੈ ।

ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਇਹਨਾਂ ਵਿਚੋਂ ਇਕ ਸੀ. ਬੀ. ਕੁਨਹੁਰਮਨ ਸਨ ਜਿਹੜੇ ਉਦੋਂ ਤਕ ਕਿਸੇ ਗੱਲ ਉਪਰ ਵਿਸ਼ਵਾਸ ਨਹੀਂ ਸੀ ਕਰਦੇ ਜਦੋਂ ਤਕ ਕਿ ਉਹ ਦਲੀਲ ਨਾਲ ਕਾਇਲ ਨਾ ਹੋ ਜਾਣ । ਇਸੇ ਤਰ੍ਹਾਂ ਦੂਜੇ ਸਨ ਜਿਹੜੇ ਸੋਹਰਦਨ ਅੱਯਪਨ ਦੇ ਨਾਮ ਨਾਲ ਮਸ਼ਹੂਰ ਸਨ । ਇਹਨਾਂ ਨੇ ਸੋਹਰਦਨ ਸੰਗਮ ਦੀ ਸਥਾਪਨਾ ਕੀਤੀ । ਉਹ ਨਾਸਤਿਕ ਸਨ ਅਤੇ ਉਹਨਾਂ ਨੇ ਸਮਾਜ-ਸੁਧਾਰ ਵਿਚ ਕਰਾਂਤੀ ਲਿਆਂਦੀ ਸੀ । ਅਸਲ ਵਿਚ ਉਹ ਕੇਰਲ ਦੇ ਮਹਾਨ ਸਮਾਜ-ਸੁਧਾਰਕ ਸਨ । ਇਹ ਸਵਾਮੀ ਜੀ ਦੇ ਪਰਮ ਭਗਤ ਵੀ ਸਨ । ਇਹਨਾਂ ਨੇ ਹੀ ਗੁਰੂ ਜੀ ਦੇ ਕਹਿਣ ਨਾਲ ਉਸ ਮੂਲ ਮੰਤਰ ਨੂੰ ਗ੍ਰਹਿਣ ਕੀਤਾ ਸੀ ਜਿਸਦਾ ਜ਼ਿਕਰ ਇਸ ਅਧਿਆਇ ਵਿਚ ਪਹਿਲਾਂ ਕੀਤਾ ਗਿਆ ਹੈ । ਇਸੇ ਤਰ੍ਹਾਂ ਇਕ ਹੋਰ ਪ੍ਰਬੰਧਕ ਸਨ-ਟੀ. ਕੇ. ਮਾਧਵਨ । ਇਹ ਹਿੰਦੂ ਸਨ ਅਤੇ ਇਹਨਾਂ ਨੇ ਅਛੂਤਾਂ ਨੂੰ ਹੱਕ ਦਿਵਾਉਣ ਵਾਸਤੇ 1924 ਈਸਵੀ ਵਿਚ ਸਤਿਆਗ੍ਰਿਹ ਦਾ ਪ੍ਰਬੰਧ ਕੀਤਾ ਤਾਂ ਕਿ ਉਹ ਲੋਕ ਵੈਕੋਮ ਮੰਦਰ ਨੇੜੇ ਜਾ ਸਕਣ । ਉਹ ਪੈਰਾਂ ਹੇਠ ਲਿਤਾੜੇ ਜਾ ਰਹੇ ਲੋਕਾਂ ਵਲੋਂ ਉਹਨਾਂ ਦੇ ਹੱਕਾਂ ਵਾਸਤੇ ਲੜਣ ਵਾਲੇ ਅਣਥੱਕ ਸੂਰਬੀਰ ਸਨ । ਇਹ ਇਹਨਾਂ ਦੀ ਅਦੁੱਤੀ ਸ਼ਖ਼ਸੀਅਤ ਹੀ ਸੀ ਜਿਸ ਕਾਰਨ ਮਹਾਤਮਾ ਗਾਂਧੀ ਨੂੰ ਉਹਨਾਂ ਦੇ ਇਸ ਕੰਮ ਵਾਸਤੇ ਆਸ਼ੀਰਵਾਦ ਦੇਣ ਲਈ ਆਪ ਕੇਰਲ ਤੇ ਵੈਕੋਮ ਤਕ ਆਉਣਾ ਪਿਆ । ਸਵਾਮੀ ਸਤਿਆਬ੍ਰਤਨ ਜਿਹਨਾਂ ਨੂੰ ਗੁਰੂ ਨੇ ਸੰਨਿਆਸ ਵਿਚ ਦੀਖਿਆ ਦਿੱਤੀ, ਅਨੁਸ਼ਠਾਨਾਂ ਦੇ ਅਚਾਰੀਆ ਸਨ । ਧਰਮ-ਸਮਾਗਮ ਦੇ ਕੰਮ ਕਰਨ ਵਾਲੇ ਗੁਰੂ ਦੇ ਚੇਲਿਆਂ ਵਿਚ ਹਿੰਦੂ ਸੰਨਿਆਸੀ, ਤਰਕਵਾਦੀ, ਨਾਸਤਿਕਤਾ ਅਤੇ ਭਗਤੀ ਦੇ ਗੁਣਾਂ ਦਾ ਪੰਚਮੇਲ ਸੀ ।

ਉਹਨਾਂ ਦੇ ਮਹਾਨ ਅਨੁਯਾਈਆਂ ਵਿਚ ਵਿਸ਼ਵਾਸ ਦੀ ਪੂਰੀ ਸ਼ਕਤੀ ਸੀ । ਟੀ.

ਕੇ. ਮਾਧਵਨ ਹਿੰਦੂ ਸਨ । ਸੀ. ਵੀ. ਕੁਨਹੁਰਮਨ ਤਰਕਵਾਦੀ ਪਰ ਸ਼ਰਧਾਲੂ ਸਨ । ਅਯੱਪਨ ਨਾਸਤਿਕ ਸਨ ਅਤੇ ਸੀ-ਕ੍ਰਿਸ਼ਣਨ ਬੋਧੀ । ਕੁਮਾਰ ਆਸ਼ਨ ਸ੍ਰੀ ਨਾਰਾਇਣ ਗੁਰੂ ਦੇ ਵਿਵੇਕਾਨੰਦ ਸਨ । ਡਾ. ਪਾਲਪੂ ਮਹਾਨ ਸਮਾਜ ਸੁਧਾਰਕ ਸਨ ਅਤੇ ਮੂਕਰੋਟ ਕੁਮਾਰਨ ਲਈ ਤਾਂ ਗੁਰੂ ਦੀ ਬਾਣੀ ਖ਼ੁਸ਼ਖ਼ਬਰੀਆਂ ਵਾਂਗ ਸੀ । ਇਹਨਾਂ ਨੇ ਕਈ ਰਸਾਲਿਆਂ ਦੀ ਸੰਪਾਦਨਾ ਕੀਤੀ ਜਿਹਨਾਂ ਵਿਚ ਉਹ ਇਕ ਦੂਜੇ ਨਾਲ ਸੰਵਾਦ ਰਚਾਉਂਦੇ ਸਨ । ਉਹਨਾਂ ਵਿਚਾਲੇ ਸ਼ਾਬਦਿਕ ਲੜਾਈ ਤਾਂ ਹੁੰਦੀ ਸੀ, ਪਰ ਕਿਸੇ ਕਿਸਮ ਦੀ ਆਪਸੀ ਵਿਤੱਕਰੇ ਦੀ ਭਾਵਨਾ ਨਹੀਂ ਸੀ ਹੁੰਦੀ । ਗੁਰੂ ਦੇ ਸਾਹਮਣੇ ਉਹ ਬੱਚੇ ਸਨ । ਜਿਹਨਾਂ ਲੋਕਾਂ ਨੇ ਉਹਨਾਂ ਨੂੰ ਸ਼ੇਰ ਵਾਂਗ ਲੜਦਿਆਂ ਵੇਖਿਆ ਸੀ ਉਹ ਇਹ ਵੇਖ ਕੇ ਹੈਰਾਨ ਰਹਿ ਜਾਂਦੇ ਕਿ ਕਿਵੇਂ ਗੁਰੂ ਦੇ ਸਾਹਮਣੇ ਉਹ ਭਿੱਜੀ ਹੋਈ ਬਿੱਲੀ ਬਣ ਜਾਂਦੇ ਹਨ । ਜਿਸ ਸਹਿਜ ਭਾਵ ਨਾਲ ਉਹ ਪਰਸਪਰ ਸ਼ਰਧਾ ਪ੍ਰਗਟਾਉਂਦੇ ਹਨ, ਇਕ ਦੂਜੇ ਨੂੰ ਸ਼ਾਬਾਸ਼ੀ ਦਿੰਦੇ ਹਨ ਆਦਿ ਨੂੰ ਵੇਖਣਾ ਉਥੇ ਇਕੱਠੀ ਹੋਈ ਭੀੜ ਨੂੰ ਪ੍ਰਭਾਵਿਤ ਕਰਦਾ ਸੀ । ਪਿਛਲੇ 50 ਸਾਲਾਂ ਉਪਰ ਨਜ਼ਰ ਮਾਰੀਏ ਤਾਂ ਇਸ ਤਰ੍ਹਾਂ ਲਗਦਾ ਹੈ ਗੁਰੂ ਇਹਨਾਂ ਦੇ ਵਾਕ-ਯੁੱਧ ਨੂੰ ਇਸ ਤਰ੍ਹਾਂ ਮੰਨਦੇ ਸਨ ਜਿਵੇਂ ਇਕ ਹੀ ਮਾਂ ਦੇ ਮਾਸੂਮ ਬੱਚੇ ਇਕ ਦੂਜੇ ਨੂੰ ਹਰਾਉਣਾ ਚਾਹੁੰਦੇ ਹਨ । ਉਹਨਾਂ ਨੇ ਕਦੀ ਇਕ-ਦੂਜੇ ਦੇ ਵਿਚਾਰਾਂ ਨੂੰ ਮੁੜ ਵਿਚਾਰਣ ਦੀ ਕੋਸ਼ਿਸ਼ ਨਹੀਂ ਕੀਤੀ । ਉਹਨਾਂ ਨੇ ਇਕ ਚੰਗੇ ਰੱਥਵਾਨ ਵਾਂਗ ਅਧਿਆਤਮਕਤਾ ਦੇ ਸਿੱਧੇ ਤੇ ਪਥਰੀਲੇ ਰਾਹ ਉਪਰ ਚੁੰਹੀਂ-ਦਿਸ਼ਾਵੀਂ ਜਾਣ ਵਾਲੇ ਰੱਬ ਨੂੰ ਚਲਾਇਆ । ਗੁਰੂ ਦੀ ਇਕ-ਇਕ ਗੱਲ ਨੂੰ ਸਮਝਣ ਵਾਸਤੇ ਸਾਨੂੰ ਪਤਾ ਨਹੀਂ ਕਿਤਨਾ ਸਮਾਂ ਅਤੇ ਕਿਤਨੀਆਂ ਉਮਰਾਂ ਲਗੀਆਂ ਹਨ ।

ਗੁਰੂ ਨੇ ਕਦੀ ਵੀ ਧਾਰਮਕ ਸਹਿਣਸ਼ੀਲਤਾ ਦਾ ਉਪਦੇਸ਼ ਨਹੀਂ ਦਿਤਾ । ਇਸਦਾ ਕਾਰਣ ਵੀ ਸਾਫ਼ ਹੈ ਕਿ ਸਹਿਣਸ਼ੀਲਤਾ ਕੋਈ ਬਹੁਤ ਚੰਗਾ ਸ਼ਬਦ ਨਹੀਂ । ਅਸੀਂ ਜਿਹਨਾਂ ਵਿਚਾਰਾਂ ਤੇ ਪ੍ਰਥਾਵਾਂ ਨੂੰ ਨਹੀਂ ਮੰਨਦੇ ਉਹਨਾਂ ਨੂੰ ਵੀ ਸਹਿਣ ਕਰਦੇ ਹਾਂ ।

ਜਦੋਂ ਸਹੋਰਦਨ ਅਯੱਪਨ ਗੁਰੂ ਦੇ ਕੋਲ ਇਸ ਗੱਲ ਬਾਰੇ ਸਲਾਹ ਲੈਣ ਲਈ ਆਏ ਕਿ ਸੀ. ਵੀ. ਕੁਮਾਰਨ ਆਦਿ ਇਸ ਗੱਲ ਦੀ ਉਡੀਕ ਵਿਚ ਹਨ ਕਿ ਏਜਾਵਿਆਂ ਨੂੰ ਇਕੱਠਿਆਂ ਇਸਾਈ ਜਾਂ ਬੁੱਧ ਧਰਮ ਵਿਚ ਤਬਦੀਲ ਕੀਤਾ ਜਾਵੇ ਤਾਂ ਗੁਰੂ ਨੇ ਹਮੇਸ਼ਾਂ ਵਾਂਗ ਰਹੱਸਮਈ ਪਰ ਖ਼ੰਡਨਾਤਮਕ ਸੁਰ ਵਿਚ ਕਿਹਾ—

"ਮੈਂ ਜਾਣਦਾ ਹਾਂ ਕਿ ਬੁੱਧ ਧਰਮ ਵਿਚ ਵੀ ਭ੍ਰਿਸ਼ਟਾਚਾਰ ਹੈ । ਕੀ ਇਸਾਈ ਧਰਮ, ਪਵਿੱਤਰ ਧਰਮ ਨਹੀਂ ਹੈ ? ਕੀ ਸਾਰੇ ਇਸਾਈ ਚੰਗੇ ਨਹੀਂ ਹੁੰਦੇ ?"

ਏਜਾਵਾ ਅਤੇ ਹੋਰ ਦਲਿਤ ਸ਼੍ਰੇਣੀਆਂ ਦੇ ਸਮੂਹਕ ਧਰਮ ਪਰਿਵਰਤਨ ਦੀ ਦਲੀਲ ਦਾ ਸਮੁੱਚੇ ਰੂਪ ਵਿਚ ਖੰਡਨ ਕਰਨ ਵਾਸਤੇ ਇਹ ਤਿੰਨ ਪ੍ਰਸ਼ਨ ਅਸਲ ਵਿਚ ਉਤਰ ਹੀ ਸਨ ।

ਇਸ ਪ੍ਰਸੰਗ ਵਿਚ ਚਰਚਾ ਦੌਰਾਨ ਗੁਰੂ ਜੀ ਨੇ ਸਹਿਜੇ ਹੀ ਜਿਹੜੀ ਗੱਲ ਕਹੀ ਸੀ ਉਹ ਅੱਗੇ ਚਲ ਕੇ ਉਹਨਾਂ ਦਾ ਮਹਾਨ ਸੁਨੇਹਾ ਬਣ ਗਈ । ਉਹਨਾਂ ਦਾ ਕਥਨ ਸੀ—

"ਕੋਈ ਧਰਮ ਹੋਵੇ, ਇਹੀ ਕਾਫ਼ੀ ਹੈ ਕਿ ਮਨੁੱਖ ਚੰਗੇ ਗੁਣਾਂ ਵਾਲਾ ਹੋਵੇ ।"

# 11. ਮਨੁੱਖ ਦੀ ਇਕ ਜਾਤ

ਸ੍ਰੀ ਨਾਰਾਇਣ ਗੁਰੂ ਨੇ ਧਰਮ ਬਾਰੇ ਲੋਕਾਂ ਦੀ ਰਾਹਨੁਮਾਈ ਕੀਤੀ ਅਤੇ ਉਹਨਾਂ ਨੂੰ ਇਹ ਵੀ ਦਸਿਆ ਕਿ ਗਿਆਨ-ਧਿਆਨ ਦੀ ਥਾਵੇਂ ਜੀਵੰਤ ਜ਼ਿੰਦਗੀ ਬਤੀਤ ਕਰੋ। ਉਹ ਲੋਕਾਂ ਨੂੰ ਸਮਝਾਉਣਾ ਚਾਹੁੰਦੇ ਸਨ ਕਿ ਧਰਮ ਦਾ ਅਰਥ ਕਰਮਕਾਂਡ ਅਤੇ ਬਾਹਰੀ ਵਿਖਾਵਾ ਨਹੀਂ ਸਗੋਂ ਇਹ ਜੀਵੰਤ ਜੀਵਨ-ਪ੍ਰਣਾਲੀ ਹੈ। ਅਸਲ ਵਿਚ ਇਹ ਸਮੁੱਚੇ ਤੌਰ ਤੇ ਜ਼ਿੰਦਗੀ ਵਿਚ ਖੁੱਭ ਜਾਣਾ ਹੁੰਦਾ ਹੈ। ਇਥੇ ਪਵਿੱਤਰਤਾ ਅਤੇ ਅਪਵਿੱਤਰਤਾ ਦਾ ਫ਼ਰਕ ਖ਼ਤਮ ਹੋ ਜਾਂਦਾ ਹੈ।

ਅਦਵੈਤ-ਦਰਸ਼ਨ ਆਤਮ-ਸ਼ਕਤੀ ਉਪਰ ਨਿਰਭਰ ਕਰਦਾ ਹੈ ਜਿਸ ਨਾਲ ਜ਼ਿੰਦਗੀ ਵਿਚਲੇ ਨੈਤਿਕ ਮੁੱਲਾਂ ਦੀ ਮੂਲ-ਸ਼ਕਤੀ ਉਸਾਰਣ ਦੀ ਹਮਾਇਤ ਕੀਤੀ ਜਾਂਦੀ ਹੈ। ਇਸ ਮਹਾਨ ਪ੍ਰੇਰਨਾ ਤੋਂ ਬਿਨਾਂ ਸਾਡੀ ਜ਼ਿੰਦਗੀ ਨੈਤਿਕਤਾ ਪਦਾਰਥਕ ਸੁੱਖਾਂ ਤੋਂ ਇਲਾਵਾ ਹੋਰ ਕੁਝ ਨਹੀਂ ਹੋਵੇਗੀ ਅਤੇ ਬਰਨਾਰਡ ਸ਼ਾਹ ਦੇ ਸ਼ਬਦਾਂ ਵਿਚ—"ਜਿਥੇ ਈਮਾਨਦਾਰੀ ਮਹਿਜ਼ ਨੇਮ ਹੀ ਹੋਵੇਗੀ।"

ਉਹਨਾਂ ਨੇ ਕਦੇ ਵੀ ਇਹ ਹੁਕਮ ਨਹੀਂ ਦਿਤਾ ਕਿ ਸਭ ਕੁਝ ਛੱਡ ਕੇ ਉਸ ਰੱਬ ਨਾਲ ਅਲੌਕਿਕ ਸੰਪਰਕ ਬਣਾਇਆ ਜਾਣਾ ਚਾਹੀਦਾ ਹੈ ਅਤੇ ਨਾ ਹੀ ਉਹਨਾਂ ਨੂੰ ਵੇਦਾਂਤ ਦੇ ਗਿਆਨ ਦੀ ਚਿੰਤਾ ਕਰਨੀ ਚਾਹੀਦੀ ਹੈ। ਸਿਰਫ਼ ਆਪਣੇ ਨਾਲ ਰਹਿਣ ਵਾਲੇ ਸਾਥੀਆਂ ਨਾਲ ਪਿਆਰ ਕਰਨਾ ਚਾਹੀਦਾ ਹੈ। ਇਤਨੇ ਨਾਲ ਹੀ ਜਿਵੇਂ ਦਿਨ; ਰਾਤ ਦਾ ਅਨੁਸਰਣ ਕਰਦਾ ਹੈ, ਉਸੇ ਤਰ੍ਹਾਂ ਹੀ ਲੋਕਾਂ ਦਾ ਪਿਆਰ ਸੰਸਾਰ ਨਾਲ ਵਧਦਾ ਹੋਇਆ ਆਪਮੁਹਾਰੇ ਰੱਬ ਦੇ ਪਿਆਰ ਤਕ ਚਲਾ ਜਾਵੇਗਾ।

ਇਸ ਪ੍ਰਸੰਗ ਵਿਚ ਈਸਾ ਮਸੀਹ ਦਾ ਉਹ ਪ੍ਰਸਿਧ ਕਥਨ ਬਾਰ-ਬਾਰ ਦਿਮਾਗ਼ ਵਿਚ ਆਉਂਦਾ ਹੈ ਜਿਸ ਵਿਚ ਦੋ ਰੱਬੀ ਹੁਕਮ ਹਨ। ਪਹਿਲਾ ਹੁਕਮ ਹੈ :—

> "ਸਾਡਾ ਰੱਬ, ਈਸ਼ਵਰ, ਇਕੋ ਇਕ ਪ੍ਰਭੂ ਹੈ
> ਆਪਣੇ ਪ੍ਰਭੂ ਨੂੰ ਆਪਣੇ ਪੂਰੇ ਦਿੱਲ
> ਆਪਣੀ ਸਾਰੀ ਆਤਮਾ, ਸਾਰੀ ਬੁੱਧੀ
> ਤੇ ਸਾਰੀ ਤਾਕਤ ਨਾਲ ਪਿਆਰ ਕਰੋ।"

ਅਤੇ ਦੂਜਾ ਹੁਕਮ :—

"ਆਪਣੇ ਗੁਆਂਢੀਆਂ ਨੂੰ ਆਪਣੇ ਵਾਂਗ ਹੀ ਪਿਆਰ ਕਰੋ,
ਇਸ ਤੋਂ ਵੱਡਾ ਕੋਈ ਹੁਕਮ ਨਹੀਂ ।"

ਸੰਤ ਮਾਰਕੁਸ 12/29-30

ਉੱਚੀ ਜਾਤ ਵਾਲਿਆਂ ਨੇ ਨੀਵੀਂ ਜਾਤ ਵਾਲਿਆਂ ਉਪਰ ਜਿਹੜੇ ਜ਼ੁਲਮ ਕੀਤੇ ਹਨ ਉਹਨਾਂ ਦਾ ਜ਼ਿਕਰ ਪਹਿਲਾਂ ਹੀ ਕੀਤਾ ਚੁੱਕਾ ਹੈ । ਸੱਚਾਈ ਇਹ ਹੈ ਕਿ ਕੋਈ ਵੀ ਜਾਤ, ਇਥੋਂ ਤਕ ਕਿ ਨੰਬੂਦਰੀ ਬ੍ਰਾਹਮਣ ਵੀ ਕੇਰਲ ਵਿਚ ਪ੍ਰਚਲਿਤ ਅੰਧ-ਵਿਸ਼ਵਾਸਾਂ ਤੇ ਪ੍ਰਥਾਵਾਂ ਦੀ ਪੀੜਾ ਅਤੇ ਕਲੰਕ ਤੋਂ ਆਜ਼ਾਦ ਨਹੀਂ ਸਨ । ਨੰਬੂਦਰੀਆਂ ਦਾ ਸਭ ਤੋਂ ਵੱਡਾ ਮੁੰਡਾ ਹੀ ਆਪਣੀ ਜ਼ਾਤ ਵਿਚ ਵਿਆਹ ਕਰ ਸਕਦਾ ਸੀ । ਇਸ ਤਰ੍ਹਾਂ ਕਈ ਨੰਬੂਦਰੀ-ਕੁੜੀਆਂ ਨੂੰ ਸਾਰੀ ਜ਼ਿੰਦਗੀ ਕੁਆਰੀਆਂ ਹੀ ਰਹਿਣਾ ਪੈਂਦਾ ਸੀ । ਕਈ ਵਾਰ ਤਾਂ ਉਹਨਾਂ ਦਾ ਪਤੀ; ਉਹਨਾਂ ਦੇ ਪਿਉ ਦੀ ਉਮਰ ਦਾ ਹੁੰਦਾ ਸੀ । ਇਹਨਾਂ ਨੰਬੂਦਰੀ ਕੁੜੀਆਂ ਦੀ ਹਾਲਤ ਨੂੰ ਸਮਝਣ ਵਾਸਤੇ ਇਤਿਹਾਸ ਦੇ ਖੁਸ਼ਕ ਪੰਨਿਆਂ ਨੂੰ ਪੜ੍ਹਨ ਦੀ ਥਾਵੇਂ ਮਹਾਨ ਨੰਬੂਦਰੀ ਲੇਖਕਾਵਾਂ ਦੇ ਨਾਵਲ ਹੀ ਬਹੁਤ ਚੰਗਾ ਸਰੋਤ ਹਨ । ਨੰਬੂਦਰੀਆਂ ਦੇ ਹੋਰ ਛੋਟੇ ਮੁੰਡੇ ਸਿਰਫ਼ ਆਪਣੇ ਤੋਂ ਨੀਵੀਂ ਜਾਤ ਦੀਆਂ ਨਾਇਰ ਇਸਤਰੀਆਂ ਨਾਲ ਵਿਆਹ ਦੇ ਰਿਸ਼ਤੇ ਕਾਇਮ ਕਰ ਸਕਦੇ ਸਨ । ਪਰ ਉਹਨਾਂ ਦੇ ਬੱਚੇ ਨਾ ਸਿਰਫ ਪਿਉ-ਦਾਦੇ ਦੀ ਜਾਇਦਾਦ ਤੋਂ ਵਾਂਝੇ ਰਹਿੰਦੇ ਸਨ ਸਗੋਂ ਉਹਨਾਂ ਨੂੰ ਆਪਣੇ ਪਿਉ ਨੂੰ ਛੂਹਣ ਤਕ ਦੀ ਵੀ ਮਨਾਹੀ ਸੀ, ਤਾਂ ਕਿ ਉਹਨਾਂ ਦਾ ਪਿਉ ਉਹਨਾਂ ਬੱਚਿਆਂ ਦੀ ਛੋਹ ਨਾਲ ਭ੍ਰਿਸ਼ਟਿਆ ਨਾ ਜਾਵੇ । ਸ੍ਰੀ ਨਾਰਾਇਣ ਗੁਰੂ ਨੇ ਕਦੀ ਆਪਣੇ ਤੋਂ ਉੱਚੀ ਜਾਤ ਵਾਸਤੇ ਕੋਈ ਆਵਾਜ਼ ਨਹੀਂ ਉਠਾਈ, ਕਿਉਂਕਿ ਉਹ ਜਾਣਦੇ ਸਨ ਇਸ ਦਾ ਮੂਲ ਕਾਰਣ ਕੋਈ ਵਿਅਕਤੀ ਜਾਂ ਜਾਤ ਨਹੀਂ ਸਗੋਂ ਅੰਧ ਵਿਸ਼ਵਾਸ ਹੈ ।

ਇਹਨਾ ਹਾਸੋਹੀਣੀਆਂ ਹਾਲਤਾਂ ਪਿੱਛੇ ਜੇ ਦੁਖਦਾਈ ਭਾਵ ਨਾ ਹੁੰਦਾ ਤਾਂ ਲੋਕਾਂ ਨੂੰ ਇਹ ਸਾਰਾ ਸਮਾਜਕ ਮਾਹੌਲ ਮਜ਼ਾਕ ਦਾ ਵਿਸ਼ਾ ਲਗਦਾ । ਉਦਾਹਰਣ ਲਈ ਤੇਲੀ ਆਪਣੇ ਆਪ ਵਿਚ ਇਕ ਜਾਤ ਸੀ ਪਰ ਤੇਲੀਆਂ ਵਿਚੋਂ ਵੀ ਤੇਲ ਕਢਣ ਵਾਲਿਆਂ ਦੀ ਇਕ ਵੱਖਰੀ ਜਾਤ ਸ਼ੀ ਜਿਹੜੇ ਤੇਲ-ਵਪਾਰੀਆਂ ਤੋਂ ਨੀਵੀਂ ਮੰਨੀ ਜਾਂਦੀ ਸੀ । ਇਹੀ ਨਹੀਂ, ਸਗੋਂ ਇਕ ਹੀ ਜਾਤ ਦੇ ਲੋਕ ਜੇ ਨਦੀ ਦੇ ਦੂਜੇ ਪਾਸੇ ਰਹਿੰਦੇ ਸਨ ਤਾਂ ਉਹ ਵੀ ਇਕ ਦੂਜੇ ਨਾਲ ਵਿਆਹ ਨਹੀਂ ਸਨ ਕਰਦੇ । ਹਾਂ, ਜਾਤ ਵਿਚ ਵਿਆਹ ਤਾਂ ਹੋ ਸਕਦਾ ਸੀ ਪਰ ਪਤਨੀ ਨੂੰ ਆਪਣੇ ਘਰ ਦੀ ਰਸੋਈ ਵਿਚ ਜਾਣ ਦੀ ਮਨਾਹੀ ਸੀ । ਅਸਲ ਵਿਚ ਉਹਨਾਂ ਦਿਨ੍ਹਾਂ ਦਾ ਕੇਰਲ ਅੰਧ-ਵਿਸ਼ਵਾਸਾਂ ਦਾ "ਅਜੀਬ ਸੰਸਾਰ" ਸੀ ।

ਸਭ ਤੋਂ ਦੁਖਦਾਈ ਗੱਲ ਜਾਤ-ਪ੍ਰਥਾ ਸੀ ਜਿਸ ਵਿਚ ਹਰ ਬੰਦਾ ਦੂਜੇ ਨੂੰ ਨੀਵਾਂ ਸਮਝਦਾ ਸੀ । ਇਥੋਂ ਤਕ ਕਿ ਨੀਵੀਂ ਜਾਤ ਦਾ ਬੰਦਾ ਵੀ ਕਿਸੇ ਨੂੰ ਆਪਣੇ ਤੋਂ ਨੀਵਾਂ ਸਮਝਦਾ ਸੀ । ਇਸ ਹੀਣਤਾ ਦੇ ਭਾਵ ਤੋਂ ਏਜ਼ਾਵਾ ਵੀ ਅਣਭਿਜ ਨਹੀਂ ਸਨ । ਇਕ ਪਾਸੇ ਤਾਂ ਉਹ ਉੱਚੀਆਂ ਜਾਤਾਂ ਦੇ ਮੰਦਰਾਂ ਵਿਚ ਦਾਖ਼ਲ ਹੋਣ ਦੇ ਇਛੁੱਕ ਸਨ ਅਤੇ ਦੂਜੇ ਪਾਸੇ ਗੁਰੂ ਨੇ ਇਹਨਾਂ ਲੋਕਾਂ ਲਈ ਜਿਹੜੇ ਮੰਦਰ ਬਣਾਏ ਸਨ ਉਹਨਾਂ

ਵਿਚੋਂ ਕੁਝ ਮੰਦਰਾਂ ਵਿਚ ਉਹ ਆਪਣੇ ਤੋਂ ਨੀਵੀਂ ਜਾਤ ਵਾਲਿਆਂ ਨੂੰ ਦਾਖ਼ਲ ਨਹੀਂ ਸਨ ਹੋਣ ਦਿੰਦੇ। ਹੋਰ ਵੀ ਕਈ ਤਰੀਕਿਆਂ ਨਾਲ ਉਹਨਾਂ ਨੇ ਦੂਜਿਆਂ ਉਪਰ ਆਪਣੀ ਅੰਧ-ਵਿਸ਼ਵਾਸੀ ਉੱਚਤਾ ਨੂੰ ਬਣਾਈ ਰਖਿਆ।

ਸਵਾਮੀ ਨੇ ਵਰਕਲ ਅਤੇ ਅਲਵੈ ਆਦਿ ਦੀਆਂ ਸੰਸਥਾਵਾਂ ਵਿਚ ਨੀਵੀਆਂ ਜਾਤਾਂ ਤੇ ਸ਼੍ਰੇਣੀਆਂ ਨੂੰ ਦਾਖ਼ਲਾ ਦਿਤਾ। ਕਈ ਏਜਾਵਾ ਆਗੂਆਂ ਨੇ ਇਸਦਾ ਅਨੁਸਰਣ ਕਰਦਿਆਂ ਆਪਣੇ ਘਰਾਂ ਵਿਚ ਆਪਣੇ ਤੋਂ ਨੀਵੀਆਂ ਜਾਤਾਂ ਦੇ ਨੌਕਰ ਤੇ ਰਸੋਈਏ ਰਖ ਲਏ। ਇਸ ਪ੍ਰਥਾ ਦਾ ਅਰਥ ਇਸ ਗੱਲ ਨਾਲ ਠੀਕ ਤਰ੍ਹਾਂ ਸਮਝਿਆ ਜਾ ਸਕਦਾ ਹੈ ਕਿ ਉਸ ਵੇਲੇ ਦੇ ਭਾਰਤ ਵਿਚ ਨੌਕਰ ਛੇਤੀ ਹੀ ਘਰ ਦਾ ਜੀਅ ਬਣ ਜਾਂਦਾ ਸੀ। ਇਹਨਾਂ ਵਿਚੋਂ ਉਹ ਭਾਰਤੀ ਜਿਹੜੇ 40 ਸਾਲਾਂ ਤੋਂ ਉਪਰ ਹਨ ਉਹਨਾਂ ਨੂੰ ਇਹ ਯਾਦ ਹੋਵੇਗਾ ਕਿ ਘਰ ਦਾ ਨੌਕਰ ਕਿਵੇਂ ਮਾਮੇ ਵਾਂਗ ਬੱਚਿਆਂ ਨੂੰ ਉਹਨਾਂ ਦੀਆਂ ਗਲਤੀਆਂ ਦੀ ਸਜ਼ਾ ਦੇਂਦਾ ਸੀ। ਇਸ ਤਰ੍ਹਾਂ ਜਦੋਂ ਨੀਵੀਆਂ ਜਾਤਾਂ ਦੇ ਲੋਕ ਘਰਾਂ ਵਿਚ ਸ਼ਾਮਲ ਹੋਣ ਲਗੇ ਤਾਂ ਜਾਤਾਂ ਇਕ ਦੂਜੇ ਦੇ ਨੇੜੇ ਆਈਆਂ।

ਏਜਾਵਾ ਜਿਹੜੇ ਗਿਣਤੀ ਵਿਚ ਲੱਖਾਂ ਸਨ ਥਿੱਆਸ, ਥਾਨਦਾਨ ਆਦਿ ਉਪਜਾਤਾਂ ਵਿਚ ਵੰਡੇ ਹੋਏ ਸਨ ਅਤੇ ਇਹ ਅੰਤਰਜਾਤੀ ਵਿਆਹ ਨਹੀਂ ਸਨ ਕਰਦੇ। ਸਵਾਮੀ ਜੀ ਦੇ ਆਗਮਨ ਨਾਲ ਸਾਰੇ ਕੇਰਲ ਵਿਚਲੀਆਂ ਇਹ ਉਪਜਾਤਾਂ ਇਕ ਸਮੂਹ ਵਿਚ ਤਬਦੀਲ ਹੋ ਗਈਆਂ। ਏਜਾਵਿਆਂ ਦੇ ਮੰਦਰ, ਵਿਦਿਅਕ ਸੰਸਥਾਵਾਂ, ਹੋਸਟਲ ਆਦਿ ਸਾਰੀਆਂ ਜਾਤਾਂ ਵਾਸਤੇ ਖੋਲ੍ਹ ਦਿਤੇ ਗਏ। ਇਕ ਵਿਅੰਗਕਾਰ ਨੇ ਤਾਂ ਇਥੋਂ ਤਕ ਕਿਹਾ ਕਿ "ਹੁਣ ਬ੍ਰਾਹਮਣਾਂ ਨੂੰ ਵੀ ਮੰਦਰਾਂ ਵਿਚ ਜਾਣ ਦੀ ਖੁਲ੍ਹ ਦਿਤੀ ਗਈ।"

ਏਜਾਵਿਆਂ ਦੀਆਂ ਬਹੁਤ ਸਾਰੀਆਂ ਉਪਜਾਤਾਂ ਹੁਣ ਤਕ ਵੱਖੋ ਵੱਖ ਅਤੇ ਛੋਟੀਆਂ ਛੋਟੀਆਂ ਸ਼੍ਰੇਣੀਆਂ ਰਹਿ ਗਈਆਂ ਸਨ। ਉਹਨਾਂ ਸਾਰਿਆਂ ਨੂੰ ਮਿਲਾ ਕੇ ਜਦੋਂ ਇਕ ਵੱਡਾ ਸਮੂਹ ਬਣਾ ਦਿਤਾ ਗਿਆ ਤਾਂ ਨਾਇਰ ਅਤੇ ਹੋਰ ਜਾਤਾਂ ਨੇ ਵੀ ਆਪਣੇ ਉਦਾਰ ਵਾਸਤੇ ਇਸੇ ਤਰ੍ਹਾਂ ਹੀ ਕੀਤਾ। ਨਾਲ ਹੀ ਸ੍ਰੀ ਨਾਰਾਇਣ ਗੁਰੂ ਦੀਆਂ ਇਹਨਾਂ ਕਾਰਗੁਜ਼ਾਰੀਆਂ ਨੇ ਇਤਨਾ ਪ੍ਰਭਾਵ ਪਾਇਆ ਕਿ ਕੇਰਲ ਦੀਆ ਸਾਰੀਆਂ ਜਾਤਾਂ ਦੀਆਂ ਅੱਖਾਂ ਖੁਲ੍ਹ ਗਈਆਂ ਅਤੇ ਉਹਨਾ ਨੇ ਆਪੋ ਆਪਣੇ ਰੀਤੀ-ਰਿਵਾਜ਼ਾਂ ਵਿਚ ਸੁਧਾਰ ਲਿਆਉਣ ਵਾਸਤੇ ਕੰਮ ਕੀਤਾ। ਵੀਹਵੀਂ ਸਦੀ ਦੇ ਮੁਢਲੇ ਦਹਾਕਿਆਂ ਵਿਚ ਆਰੀਆ ਸਮਾਜ਼; ਬ੍ਰਹਮੋ ਸਮਾਜ, ਰਾਮਾਕ੍ਰਿਸ਼ਣ ਮਿਸ਼ਨ ਅਤੇ ਭਾਰਤ ਸਮਾਜ ਸੇਵਕ ਦੇ ਸਮਾਜ-ਸੁਧਾਰਕ ਅੰਦੋਲਨਾਂ ਦਾ ਕੇਰਲ ਸਮਾਜ ਉਪਰ ਬਹੁਤ ਪ੍ਰਭਾਵ ਪਿਆ। ਇਸ ਤਰ੍ਹਾਂ ਸਮਾਜ-ਸੁਧਾਰਕ ਅੰਦੋਲਨ ਆਧੁਨਿਕ ਵਿਚਾਰਧਾਰਾ ਨੂੰ ਲੈ ਕੇ ਅੱਗੇ ਵੱਧੇ।

ਕੇਰਲ ਦੇ ਨੰਬੂਦਰੀ ਜਿਹੜੇ ਪਹਿਲਾਂ ਸਭ ਤੋਂ ਵਧੇਰੇ ਰੂੜ੍ਹੀਵਾਦੀ ਬ੍ਰਾਹਮਣ ਮੰਨੇ ਜਾਂਦੇ ਸਨ, ਉਹ ਹੁਣ ਭਾਰਤ ਦੀ ਬੁਨਿਆਦੀ ਤਬਦੀਲੀ ਲਿਆਉਣ ਵਿਚ ਸਭ ਤੋਂ ਅੱਗੇ ਸਨ। ਵਿਧਵਾ ਵਿਆਹ ਉਹਨਾਂ ਦੀ ਸਭ ਤੋਂ ਵੱਡੀ ਕਰਾਂਤੀਕਾਰੀ ਤੇ ਕਰਾਮਾਤੀ ਪ੍ਰਣਾਲੀ ਸੀ। ਨਾਇਰਾਂ ਨੇ ਭਾਰਤ ਦੇ ਸਮਾਜ ਸੇਵਕ ਸੰਘ ਦੀ ਪ੍ਰਣਾਲੀ ਉਪਰ ਅਧਾਰਿਤ ਇਕ ਸਮਾਜ ਦੀ ਸਥਾਪਨਾ ਕੀਤੀ ਅਤੇ ਸਮਾਜਕ ਜੀਵਨ ਵਿਚ ਮਹੱਤਵ-ਪੂਰਣ ਤਬਦੀਲੀਆਂ ਕੀਤੀਆਂ। ਪੁਲਿਆਸ ਆਪਣੇ ਹੱਕਾਂ ਪ੍ਰਤੀ ਚੇਤੰਨ ਹੋ ਗਏ।

ਇਹ ਬਹੁਤ ਸੁਖਦਾਈ ਗੱਲ ਹੈ ਕਿ ਉਹਨਾਂ ਦਿਨਾਂ ਵਿਚ ਕੇਰਲ ਦੀਆਂ ਕਾਰਗੁਜ਼ਾਰੀਆਂ ਨਾਲ ਕਿਸੇ ਵੀ ਜਾਤ ਵਿਚ ਕੋਈ ਹਿੰਸਕ ਭਾਵਨਾ ਪੈਦਾ ਨਹੀਂ ਹੋਈ ।

ਸ੍ਰੀ ਨਾਰਾਇਣ ਗੁਰੂ ਨੇ ਰੂੜ੍ਹੀਵਾਦ ਨੂੰ ਜੜ੍ਹੋਂ ਉਖਾੜ ਦੇਣ ਦਾ ਜਿਹੜਾ ਬੀਜ ਬੀਜਿਆ ਸੀ ਉਸ ਨਾਲ 50 ਸਾਲਾਂ ਦੇ ਸਮੇਂ ਵਿਚ ਹੀ ਚੰਗੇ ਨਤੀਜੇ ਸਾਹਮਣੇ ਆਏ । ਅਛੂਤਾਂ ਦਾ ਕੇਰਲ ਵਿਚ ਜਿਤਨਾ ਵਿਕਾਸ ਹੋਇਆ ਉਤਨਾ ਭਾਰਤ ਦੇ ਕਿਸੇ ਹੋਰ ਰਾਜ ਵਿਚ ਨਹੀਂ ਹੋਇਆ ।

ਇਹ ਮਹਾਨ ਪ੍ਰਾਪਤੀ ਖ਼ੂਨ ਦੀ ਇਕ ਵੀ ਬੂੰਦ ਡਿਗੇ ਬਿਨਾ ਮਿਲੀ । ਸ਼ੁਰੂ ਵਿਚ ਜ਼ੁਲਮ ਦੇ ਖ਼ਿਲਾਫ ਹੇਠਲੀਆਂ ਜਾਤਾਂ ਦੇ ਲੋਕਾਂ ਅਤੇ ਸਵਾਰਥੀਆਂ ਵਿਚਾਲੇ ਜਿਹੜੇ ਸੰਘਰਸ਼ ਹੋਏ ਸਨ, ਉਹਨਾਂ ਵਿਚ ਹਿੰਸਕ ਝਗੜੇ ਵੀ ਹੋਏ । ਪਰ ਸ੍ਰੀ ਨਾਰਾਇਣ ਗੁਰੂ ਦੀ ਅਗਵਾਈ ਵਿਚ ਸਮਾਜਕ ਖੇਤਰ ਵਿਚ ਉਹਨਾਂ ਦੇ ਉਦਾਰ ਲਈ ਜਿਹੜਾ ਅੰਦੋਲਨ ਚਲਿਆ ਉਸ ਵਿਚ ਬਹੁਤ ਹੀ ਸਭਿਅਕ ਤਰੀਕੇ ਨਾਲ ਰੁਕਾਵਟਾਂ ਪੈਦਾ ਕੀਤੀਆਂ ਗਈਆਂ । ਇਸ ਤੋਂ ਉਲਟ ਉਹਨਾਂ ਦਿਨਾਂ ਦੀਆਂ ਬਹੁਤ ਸਾਰੀਆਂ ਘਟਨਾਵਾਂ ਪ੍ਰਸਿਧ ਹਨ ਜਿਹਨਾਂ ਵਿਚ ਉੱਚੀ ਜਾਤ ਦੇ ਲੋਕ ਮਦਦ ਵਾਸਤੇ ਅੱਗੇ ਆਏ ਅਤੇ ਅਛੂਤਾਂ ਦੇ ਹੱਕਾਂ ਵਾਸਤੇ ਅੰਦੋਲਨਾਂ ਦੀ ਅਗਵਾਹੀ ਕੀਤੀ । ਵੈਕੋਮ ਦੇ ਇਸ ਸਤਿਆਗ੍ਰਹਿ ਵਿਚ, ਜਿਸ ਦੀ ਚਰਚਾ ਇਸ ਕਿਤਾਬ ਵਿਚ ਬਾਅਦ ਵਿਚ ਕੀਤੀ ਗਈ ਹੈ; ਇਸ ਮਿਲਵਰਤਣ ਦੀ ਸ਼ਿਖ਼ਰ ਨਜ਼ਰ ਆਉਂਦੀ ਹੈ ।

# 12. ਸ੍ਰੀ ਨਾਰਾਇਣ ਧਰਮ-ਪਾਲਣ ਯੋਗ ਸਭਾ

1903 ਈਸਵੀ ਵਿਚ ਗੁਰੂ ਦੀ ਛੱਤਰ-ਛਾਇਆ ਹੇਠ ਸ੍ਰੀ ਨਾਰਾਇਣ ਧਰਮ-ਪਾਲਨ ਯੋਗ ਸਭਾ ਜਿਹੜੀ ਐਸ. ਐਨ. ਡੀ. ਪੀ. ਦੇ ਨਾਮ ਨਾਲ ਵੀ ਪ੍ਰਸਿਧ ਹੈ; ਸਥਾਪਿਤ ਹੋਈ। ਇਸਦਾ ਉਦੇਸ਼ ਸ੍ਰੀ ਨਾਰਾਇਣ ਦੇ ਵਿਚਾਰਾਂ ਨੂੰ ਸਾਧਾਰਣ ਲੋਕਾਂ ਤਕ ਪਹੁੰਚਾਉਣਾ ਅਤੇ ਕੇਰਲ ਦੀ ਦਲਿਤ ਸ਼੍ਰੇਣੀ ਦਾ ਉਧਾਰ ਕਰਨਾ ਸੀ। ਕਿਸੇ ਵੀ ਜਾਤ ਦਾ ਕੋਈ ਵੀ ਬੰਦਾ ਇਸ ਦਾ ਮੈਂਬਰ ਬਣ ਸਕਦਾ ਸੀ। ਇਸ ਸਭਾ ਵਿਚ ਏਜਾਵਾ ਜਾਤ ਦੇ ਲੋਕਾਂ ਦੀ ਗਿਣਤੀ ਵਧੇਰੇ ਸੀ। ਇਸ ਲਈ ਇਸਦੀ ਵਾਗ ਡੋਰ ਸੁਭਾਵਕ ਤੌਰ ਤੇ ਇਹਨਾ ਲੋਕਾਂ ਦੇ ਹੱਥਾਂ ਵਿਚ ਆ ਗਈ। ਸਵਾਮੀ ਜੀ ਦਾ ਜੀਵਨ-ਫ਼ਲਸਫ਼ਾ ਜੋ ਕਿ ਸਰਬਕਾਲੀ ਸੀ; ਸਿਰਫ਼ ਇਸੇ ਸਮਾਜ ਤਕ ਹੀ ਸੀਮਿਤ ਨਹੀਂ ਸੀ। ਇਸ ਦਾ ਕਾਰਣ ਇਹ ਸੀ ਕਿ ਉਹਨਾਂ ਦੀ ਅਗਵਾਈ ਹੇਠ ਕੰਮ ਕਰਨ ਵਾਲਾ ਹਰ ਬੰਦਾ ਦਲਿਤ-ਸ਼੍ਰੇਣੀ ਦੇ ਉਦਾਰ ਵਾਸਤੇ ਤਨ ਤੇ ਮਨ ਨਾਲ ਰੁੱਝਾ ਹੋਇਆ ਸੀ। ਉਹ ਇਸ ਲਈ ਵੀ ਗੁਰੂ ਦੇ ਸਹਿਜ ਅਨੁਯਾਈ ਸਨ ਕਿਉਂਕਿ ਗੁਰੂ ਦਾ ਜਨਮ ਉਹਨਾਂ ਵਿਚ ਹੋਇਆ ਸੀ। ਇਸ ਪ੍ਰੇਰਨਾ ਲਈ ਇਹੀ ਕਾਫ਼ੀ ਸੀ।

ਮੈਂਬਰਾਂ ਦੀ ਇਸ ਇਕਰੂਪਤਾ ਕਾਰਨ ਸਭਾ ਚੰਗੇ ਤਰੀਕੇ ਨਾਲ ਚਲ ਰਹੀ ਸੀ। ਇਸੇ ਕਾਰਨ ਅੰਦੋਲਨ ਨੂੰ ਤਾਕਤ ਵੀ ਮਿਲੀ। ਅਛੂਤਾਂ ਨਾਲੋਂ ਉੱਚੀ ਜਾਤ ਅਤੇ ਨਾਇਰਾਂ ਤੋਂ ਬਿਲਕੁਲ ਬਾਅਦ ਹੋਣ ਕਾਰਣ ਸਭਾ ਵਿਚ ਉਹਨਾਂ ਦੀ ਮਹੱਤਵਪੂਰਣ ਥਾਂ ਸੀ। ਉਹਨਾਂ ਦੀਆਂ ਪ੍ਰਾਪਤੀਆਂ ਵਿਚ ਇਕ ਪਾਸੇ ਆਪਣੇ ਤੋਂ ਵੱਖਰੀ ਸ਼੍ਰੇਣੀ ਵਾਲਿਆਂ ਵਿਚ ਸੁਧਾਰ ਕਰਨ ਦੀ ਭਾਵਨਾ ਪੈਦਾ ਕਰਨਾ ਸੀ ਅਤੇ ਦੂਜੇ ਪਾਸੇ ਆਪਣੇ ਤੋਂ ਉੱਚੀਆਂ ਸ਼੍ਰੇਣੀਆਂ ਵਾਲਿਆਂ ਨੂੰ ਆਪਣੇ ਰੀਤੀ-ਰਿਵਾਜਾਂ ਦਾ ਮੁਲਾਂਕਣ ਕਰਨਾ ਅਤੇ ਉਹਨਾਂ ਨੂੰ ਸੁਧਾਰ ਦੀ ਪ੍ਰੇਰਨਾ ਦੇਣਾ ਸੀ। ਏਜਾਵਿਆਂ ਦੀ ਸੰਸਕ੍ਰਿਤ-ਵਿਦਵਾਨਾਂ ਤੇ ਹਕੀਮਾਂ, ਭੂਮੀਪਤੀਆਂ ਅਤੇ ਅਮੀਰਾਂ ਦੀ ਪਰੰਪਰਾ ਨੇ ਉਹਨਾਂ ਨੂੰ ਸਮਾਜਕ ਉਦਾਰਤਾ ਵਿਚ ਖ਼ਾਸ ਥਾਂ ਦਿਵਾਉਣ ਵਿਚ ਮਦਦ ਕੀਤੀ। ਕਿਉਂਕਿ ਉਹਨਾਂ ਦਾ ਨੇਤਾ ਇਕ ਮਹਾਨ ਸੰਤ ਸੀ, ਇਸ ਲਈ ਸਾਰਾ ਅੰਦੋਲਨ ਅਧਿਆਤਮਕਤਾ ਦੀ ਖ਼ੁਸ਼ਬੋ ਨਾਲ ਮਹਿਕਿਆ ਹੋਇਆ ਸੀ। ਜ਼ਿੰਦਗੀ ਵਿਚ ਆਪਣਾ ਪੱਧਰ ਉੱਚਾ ਕਰਨ ਲਈ ਇਸ ਤੋਂ ਵੀ ਪਹਿਲਾਂ ਉਹ ਅੰਦੋਲਨ ਕਰ ਚੁਕੇ ਸਨ ਅਤੇ ਉਹਨਾਂ ਵਿਚ ਕੁਝ

ਸਫ਼ਲਤਾ ਵੀ ਮਿਲੀ ਸੀ ਪਰ ਇਕਾ-ਦੁੱਕਾ ਹਿੰਸਕ ਘਟਨਾਵਾਂ ਵੀ ਹੋਈਆਂ ਸਨ। ਸੰਘਰਸ਼ ਦੇ ਇਸ ਮੌਕੇ ਦਾ ਉਹਨਾਂ ਨੇ ਆਦਰ ਤੇ ਸੰਜਮ ਨਾਲ ਸਵਾਗਤ ਕੀਤਾ।

ਸ੍ਰੀ ਨਾਰਾਇਣ ਧਰਮ-ਪਾਲਣ ਸਭਾ ਦਾ ਹੁਣ ਵਿਸ਼ਾਲ ਪੱਧਰ ਤੇ ਸਲਾਨਾ ਸਮਾਗਮ ਹੁੰਦਾ ਸੀ। ਮੁੱਢਲੇ ਦਿਨਾਂ ਵਿਚ ਗੁਰੂ ਦੀ ਮੌਜੂਦਗੀ, ਇਹਨਾਂ ਸਮਾਗਮਾਂ ਦੀ ਸ਼ੋਭਾ ਹੁੰਦੀ ਸੀ। ਉਹ ਇਹਨਾਂ ਸਮਾਗਮਾਂ ਦੀ ਰਾਹਨੁਮਾਈ ਅਤੇ ਉਹਨਾਂ ਦੇ ਬੁਨਿਆਦੀ ਵਿਸ਼ਿਆਂ ਨੂੰ ਨਿਸਚਿਤ ਕਰਦੇ ਸਨ। ਇਹਨਾਂ ਸਮਾਗਮਾਂ ਵਿਚ ਸਰੋਤਿਆਂ ਦੀ ਗਿਣਤੀ ਪਹਿਲਾਂ ਸੈਂਕੜਿਆਂ ਵਿਚ ਹੁੰਦੀ ਸੀ ਪਰ ਹੌਲੀ ਹੌਲੀ ਲੋਕ ਹਜ਼ਾਰਾਂ ਦੀ ਗਿਣਤੀ ਵਿਚ ਇੱਕਠੇ ਹੋਣ ਲਗੇ। ਕੁਝ ਖ਼ਾਸ ਸਭਾਵਾਂ ਵਿਚ ਤਾਂ ਇਹ ਗਿਣਤੀ ੨0 ਹਜ਼ਾਰ ਤੋਂ ਵੀ ਵੱਧ ਹੋ ਜਾਂਦੀ ਸੀ। ਐਨੀ ਵੱਡੀ ਗਿਣਤੀ ਹੋਣ ਦੇ ਬਾਵਜੂਦ ਲੋਕ ਬਿਨਾਂ ਕਿਸੇ ਲਾਊਡ ਸਪੀਕਰ ਤੋਂ ਬੜੀ ਸ਼ਾਂਤੀ ਨਾਲ ਉਹਨਾਂ ਨੂੰ ਸੁਣਦੇ ਸਨ। ਇਹਨਾਂ ਸਭਾਵਾਂ ਵਿਚ ਬੋਲਣ ਵਾਲੇ ਆਮ ਤੌਰ ਤੇ ਉੱਚੀਆਂ ਜਾਤਾਂ ਦੇ ਲੋਕ, ਵੱਡੇ-ਵੱਡੇ ਔਹਦੇਦਾਰ ਅਤੇ ਇਥੋਂ ਤਕ ਕਿ ਟਰਾਵਨਕੋਰ ਕੋਚਿਨ ਦੇ ਦੀਵਾਨ ਵੀ ਹੁੰਦੇ ਸਨ।

ਦਲਿਤ ਸ਼੍ਰੇਣੀਆਂ ਨੂੰ ਸੜਕਾਂ ਉਪਰ ਤੁਰਨ ਦੀ ਬਹੁਤ ਜ਼ਿਆਦਾ ਮਨਾਹੀ ਸੀ, ਤਾਂ ਜੋ ਉਹ ਉੱਚੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਭ੍ਰਿਸ਼ਟ ਨਾ ਕਰ ਸਕਣ। ਮਨਾਹੀ ਦੀ ਇਹ ਭਾਵਨਾ ਪਤਝੜ ਦੇ ਪੱਤਿਆਂ ਵਾਂਗ ਝੜਣ ਲੱਗੀ। ਹੁਣ ਉਹ ਸੜਕਾਂ ਉਪਰ ਆਮ ਤੁਰ-ਫਿਰ ਸਕਦੇ ਸਨ। ਮੰਦਰਾਂ ਵੱਲ ਜਾਣ ਵਾਲੀਆਂ ਸੜਕਾਂ ਦੀ ਵਰਤੋਂ ਵੀ ਕਰ ਸਕਦੇ ਸਨ। ਇਹੀ ਨਹੀਂ ਸਗੋਂ ਕੁਝ ਖ਼ਾਸ ਜਾਤਾਂ ਵਾਸਤੇ ਤਾਂ ਕੁਝ ਫ਼ੀ ਸਦੀ ਨੌਕਰੀਆਂ ਵੀ ਰਾਖਵੀਆਂ ਕਰਾ ਲਈਆਂ ਗਈਆਂ ਅਤੇ ਅਖ਼ੀਰ 1936 ਈਸਵੀ ਵਿਚ ਉਹਨਾਂ ਨੂੰ ਮੰਦਰਾਂ ਵਿਚ ਜਾਣ ਦੀ ਇਜਾਜ਼ਤ ਮਿਲ ਗਈ। ਭਾਰਤ ਵਿਚ ਟਰਾਵਨਕੋਰ ਪਹਿਲਾ ਰਾਜ ਸੀ ਜਿਥੇ ਸਾਰੀਆਂ ਜਾਤਾਂ ਨੂੰ ਇਹ ਮੌਕਾ ਮਿਲ ਗਿਆ ਸੀ। ਗੁਰੂ, ਜਿਹਨਾਂ ਬਾਰੇ ਕਿਹਾ ਜਾਂਦਾ ਹੈ ਕਿ ਉਹਨਾਂ ਨੇ 1928 ਈਸਵੀ ਵਿਚ ਸਮਾਧੀ ਲਗਾ ਲਈ ਸੀ। ਇਹ ਕਿਤਨੀ ਮਹਾਨ ਪ੍ਰਾਪਤੀ ਸੀ। ਇਹ ਸੋਚਣਾ ਹੀ ਕਿ ਅਛੂਤਾਂ ਨੇ 30 ਸਾਲਾਂ ਦੇ ਥੋੜ੍ਹੇ ਜਹੇ ਸਮੇਂ ਵਿਚ ਇਹ ਸਾਰਾ ਕੁਝ ਪ੍ਰਾਪਤ ਕਰ ਲਿਆ ਅਤੇ ਕਿਸੇ ਤਰ੍ਹਾਂ ਦੀ ਕੋਈ ਮਾੜੀ ਭਾਵਨਾ ਵੀ ਪੈਦਾ ਨਾ ਹੋਈ; ਆਪਣੇ ਆਪ ਵਿਚ ਬੜੀ ਹੈਰਾਨ ਕਰਨ ਵਾਲੀ ਗੱਲ ਸੀ।

## ਮੁੱਢਲਾ ਸਕੱਤਰ

ਇਸ ਸਭਾ ਦਾ ਹਰੇਕ ਸਕੱਤਰ ਆਪਣੇ ਤੌਰ ਤੇ ਇਕ ਮਹਾਨ ਵਿਅਕਤੀ ਸੀ। ਡਾ. ਪਾਲਪੂ ਇਸ ਦੇ ਪਹਿਲੇ ਸਕੱਤਰ ਸਨ। ਉਹਨਾਂ ਦੇ ਜੇਠੇ ਪੁੱਤਰ ਨਟਰਾਜਨ, ਸ੍ਰੀ ਨਾਰਾਇਣ ਗੁਰੂ ਦੇ ਚੇਲੇ ਬਣੇ ਅਤੇ ਉਹਨਾਂ ਨੇ ਗੁਰੂ ਦੇ ਅਧਿਆਤਮਕ ਸੁਨੇਹੇ ਜਾਂ 'ਗੁਰਬਾਣੀ' ਨੂੰ ਦੁਨੀਆਂ ਦੇ ਕੋਨੇ-ਕੋਨੇ ਵਿਚ ਅਰਥਾਤ ਆਸਟਰੇਲੀਆ ਤੋਂ ਕਨੇਡਾ ਤਕ ਫੈਲਾਇਆ। ਇਸ ਦੇ ਨਾਲ ਹੀ ਉਹਨਾਂ ਨੇ ਉਪਨਿਸ਼ਦ ਕਾਲੀਨ ਪਰੰਪਰਾ ਅਨੁਸਾਰ ਗੁਰੂਕੁਲਾਂ ਦੀ ਸਥਾਪਨਾ ਵੀ ਕੀਤੀ। ਸੁਰਗਵਾਸੀ ਨਟਰਾਜ ਗੁਰੂ ਵਿਦਵਾਨਾਂ ਅਤੇ ਆਤਮ-ਸਮਰਪਿਤ ਚੇਲਿਆਂ ਨੂੰ ਛੱਡ ਗਏ ਹਨ ਜਿਹੜੇ ਹੁਣ ਵੀ ਉਹਨਾਂ ਦੇ

ਕੰਮਾਂ ਨੂੰ ਅੱਗੇ ਵਧਾ ਰਹੇ ਹਨ ।

ਡਾ. ਪਾਲਪੂ ਨੇ ਆਪਣੇ ਦੂਜੇ ਪੁੱਤਰ ਨੂੰ ਇਸ ਸ਼ਤਾਬਦੀ ਦੇ ਤੀਜੇ ਦਹਾਕੇ ਵਿਚ ਜਾਪਨੀ ਪ੍ਰਣਾਲੀ ਨਾਲ ਚੀਨੀ ਤੇ ਮਿੱਟੀ ਦੇ ਭਾਂਡੇ ਬਣਾਉਣ ਦੀ ਸਿਖਿਆ ਲੈਣ ਅਤੇ ਭਾਂਡਿਆਂ ਦਾ ਕਾਰਖ਼ਾਨਾ ਸਥਾਪਿਤ ਲਈ ਜਾਪਾਨ ਭੇਜਿਆ । ਡਾ. ਪਾਲਪੂ ਨੇ ਆਪ ਵੀ ਐਸੇ ਬਹੁਤ ਸਾਰੇ ਕਾਰਖਾਨੇ ਚਲਾਏ । ਇਹਨਾਂ ਨੇ 1910 ਈਸਵੀ ਵਿਚ ਮੁਢੱਲੀ ਵਿਦਿਆ ਦਾ ਵੀ ਸ੍ਰੀ ਗਣੇਸ਼ ਕੀਤਾ । ਇਸਦੇ ਨਾਲ ਹੀ ਉਹਨਾਂ ਨੇ ਕਈ ਸਮਾਜਕ, ਵਿਦਿਅਕ ਅਤੇ ਸਾਂਸਕ੍ਰਿਤਕ ਸੁਧਾਰਾਂ ਦੇ ਖੇਤਰ ਵਿਚ ਆਪਣੀ ਵੱਡਮੁਲੀ ਦੇਣ ਦਿਤੀ ।

ਡਾ. ਪਾਲਪੂ ਤੋਂ ਬਾਅਦ ਮਹਾਂਕਵੀ ਕੁਮਾਰਨ ਆਸ਼ਨ ਨੇ ਸ੍ਰੀ ਨਾਰਾਇਣ ਧਰਮ-ਪਾਲਣ ਦੀਆਂ ਕਈ ਸਾਂਸਕ੍ਰਿਤਕ ਸਰਗਰਮੀਆਂ ਵੱਲ ਆਪਣਾ ਵਧੇਰੇ ਧਿਆਨ ਲਗਾਇਆ । ਉਹ ਕੇਰਲ ਦੇ ਤਿੰਨ ਆਧੁਨਿਕ ਕਵੀਆਂ ਵਿਚੋਂ ਇਕ ਸਨ ਅਤੇ ਇਹਨਾ ਨੇ ਵਾਰਤਕ ਦੀਆਂ ਕਈ ਨਵੀਆਂ ਵਿਧਾਵਾਂ ਪ੍ਰਚਲਿਤ ਕੀਤੀਆਂ । ਉਹਨਾਂ ਦੀ ਕਾਵਿ-ਵਸਤੂ ਬੋਧ-ਦਰਸ਼ਨ, ਉਪਨਿਸ਼ਦ ਅਤੇ ਪਛੱਮੀ ਵਿਚਾਰਧਾਰਾ ਦਾ ਸੁਮੇਲ ਹੈ । ਇਹ ਸਾਰੇ ਸਮਾਜਕ-ਸੁਧਾਰ ਦੀ ਭਾਵਨਾ ਨਾਲ ਉਭਰੇ ਸਨ ।

## ਵੈਕੋਮ ਸਤਿਆਗ੍ਰਿਹ

ਟੀ. ਕੇ. ਮਾਧਵਨ ਇਸ ਦੇ ਤੀਜੇ ਸਕੱਤਰ ਸਨ ਜਿਹਨਾਂ ਨੇ ਅਣਥੱਕ ਮਿਹਨਤ ਨਾਲ ਚਾਰ ਮਹੀਨੇ ਵਿਚ ਯੋਗ-ਸਭਾ ਦੀ ਗਿਣਤੀ 4 ਹਜ਼ਾਰ ਤਕ ਪਹੁੰਚਾ ਦਿਤੀ । ਉਹਨਾਂ ਨੇ ਸਾਰੇ ਅੰਦੋਲਨ ਨੂੰ ਇਕ ਵੱਧੀਆ ਮਸ਼ੀਨ ਵਾਂਗ ਚਲਾਇਆ ਜਿਸ ਵਿਚ ਸਾਰੇ ਇਸਤਰੀ, ਮਰਦ, ਬੱਚੇ ਆਦਿ ਆਪੋ-ਆਪਣੇ ਕੰਮ ਵਿਚ ਰੁੱਝ ਗਏ । ਉਹਨਾਂ ਨੇ ਉੱਚੀਆਂ ਸ਼੍ਰੇਣੀਆਂ ਦੇ ਮੰਦਰਾਂ ਵੱਲ ਜਾਣ ਵਾਲੀਆਂ ਸੜਕਾਂ ਉਪਰ ਨੀਵੀਆਂ ਜਾਤਾਂ ਦੇ ਲੋਕਾਂ ਨੂੰ ਤੁਰਨ ਦੀ ਇਜਾਜ਼ਤ ਦਿਵਾਉਣ ਲਈ ਵੈਕੋਮ ਸਤਿਆਗ੍ਰਿਹ ਚਲਾਇਆ । ਇਸ ਅੰਦੋਲਨ ਦੀ ਰਾਹਨੁਮਾਈ ਕਰਨ ਅਤੇ ਆਸ਼ੀਰਵਾਦ ਪ੍ਰਾਪਤ ਕਰਨ ਲਈ ਉਹਨਾਂ ਨੇ ਮਹਾਤਮਾ ਗਾਂਧੀ ਨੂੰ ਦੱਖਣ ਵਿਚ ਸੱਦਾ ਦਿਤਾ । ਮਹਾਤਮਾ ਗਾਂਧੀ ਹਾਲੇ ਜਿਸ ਗੱਲ ਦਾ ਸੁਪਨਾ ਲੈ ਰਹੇ ਸਨ ਉਸ ਨੂੰ ਇਥੇ ਇਕ ਬੰਦਾ ਸਾਕਾਰ ਰੂਪ ਦੇ ਰਿਹਾ ਸੀ । ਗਾਂਧੀ ਜੀ ਗੁਰੂ ਨੂੰ ਮਿਲੇ ਅਤੇ ਉਹਨਾਂ ਦੇ ਦਿੱਲ ਵਿਚ ਗੁਰੂ ਵਾਸਤੇ ਬਹੁਤ ਜ਼ਿਆਦਾ ਇੱਜ਼ਤ ਪੈਦਾ ਹੋਈ । ਗਾਂਧੀ ਜੀ ਨੇ ਸਵਾਮੀ ਨੂੰ ਹਮੇਸ਼ਾ ਪਵਿੱਤਰ ਆਤਮਾ ਸ੍ਰੀ ਨਾਰਾਇਣ ਗੁਰੂ ਦੇ ਰੂਪ ਵਿਚ ਸੰਬੋਧਿਤ ਕੀਤਾ । ਗੁਰੂ ਦਾ ਪ੍ਰਭਾਵ ਗਾਂਧੀ ਉਪਰ ਇਤਨਾ ਜ਼ਿਆਦਾ ਪਿਆ ਕਿ ਉਹਨਾਂ ਨੇ ਹਰੀਜਨਾਂ ਦੇ ਉਧਾਰ ਵਾਸਤੇ ਹੋਰ ਵਧੇਰੇ ਕੰਮ ਕਰਨ ਦਾ ਨਿਸਚਾ ਕੀਤਾ ।

ਸਵਾਮੀ ਜੀ ਦੀ ਪ੍ਰੇਰਨਾਦਾਇਕ ਅਧਿਆਤਮਕਤਾ ਅਤੇ ਟੀ. ਕੇ. ਮਾਧਵਨ ਦੇ ਨਿਰਛਲ ਉਤਸ਼ਾਹ ਤੋਂ ਉੱਚੀਆਂ ਜਾਤਾਂ ਦੇ ਉਦਾਰ ਲੋਕ ਇਤਨੀ ਛੇਤੀ ਪ੍ਰਭਾਵਿਤ ਹੋਏ ਕਿ ਇਸ ਦੀ ਮਿਸਾਲ ਭਾਰਤ ਦੇ ਸਮਾਜ-ਸੁਧਾਰਕ ਅੰਦੋਲਨਾਂ ਵਿਚ ਕਿਧਰੇ ਨਹੀਂ ਮਿਲਦੀ ।

ਵੈਕੋਮ ਸਤਿਆਗ੍ਰਿਹ ਵੇਲੇ ਉੱਚੇ ਖਾਨਦਾਨੀ ਉਦਾਰ ਨਜ਼ੀਰੀਏ ਵਾਲੇ ਨੇਤਾਵਾਂ

ਨੇ ਮਾਧਵਨ ਦੀ ਹਮਾਇਤ ਕੀਤੀ। ਜਿਹੜੇ ਬ੍ਰਾਹਮਣ, ਨੀਲਕੰਠ ਅਤੇ ਨੰਬੂਦਰੀਪਾਦ, ਅਗਲੇਰੇ ਸਮਾਜ-ਸੁਧਾਰਕ ਅਤੇ ਬੇਖ਼ੌਫ ਆਜ਼ਾਦੀ ਘੁਲਾਟੀਏ ਸਨ ਉਹਨਾਂ ਨੇ ਇਹਨਾਂ ਦੇ ਮੋਢੇ ਨਾਲ ਮੋਢਾ ਮਿਲਾ ਕੇ ਕੰਮ ਕੀਤਾ। ਮਾਧਵਨ ਦੇ ਹੋਰ ਨੇੜਲੇ ਸਾਥੀਆਂ ਤੇ ਸਲਾਹਕਾਰਾਂ ਵਿਚ ਗਾਂਧੀਵਾਦੀ ਕੇ. ਕੇ. ਕੇਸ਼ਵਨ ਮੈਨਨ ਅਤੇ ਮੰਥਨ ਪਦਮਾਨਾਭਨ ਵੀ ਸਨ। ਇਹ ਉੱਚੀ ਜਾਤ ਦੇ ਸਨ ਅਤੇ ਇਹ ਇਸ ਸੱਚੇ ਤੇ ਚੰਗੇ ਕੰਮ ਲਈ ਮਾਧਵਨ ਦੇ ਨਾਲ ਜੇਲ੍ਹ ਵੀ ਗਏ। ਇਹ ਅਜੀਬ ਗੱਲ ਹੈ ਕਿ ਮੰਥਨ ਪਦਮਾਨਾਭਨ ਉਸ ਨਾਇਰ ਸੇਵਾ ਆਸ਼ਰਮ ਦੇ ਮੋਢੀ ਸਨ ਜਿਹੜਾ ਨਾਇਰ ਸਮੂਹ ਦੇ ਉਦਾਰ ਲੋਕਾਂ ਵਾਸਤੇ ਕਾਰਜਸ਼ੀਲ ਸੀ। ਦੂਜੇ ਪਾਸੇ ਉਹਨਾਂ ਨੇ ਨਾਇਰਾਂ ਤੋਂ ਹੇਠਲੀ ਜਾਤ ਦੇ ਅਧਿਕਾਰਾਂ ਲਈ ਸਤਿਆਗ੍ਰਹਿ ਕੀਤਾ ਅਤੇ ਜੇਲ੍ਹ ਵੀ ਗਏ।

ਇਹਨਾਂ ਸੰਘਰਸ਼ਾਂ ਅਤੇ ਗ੍ਰਿਫਤਾਰੀਆਂ ਤੋਂ ਮੰਥਨ ਪਦਮਾਨਾਭਨ ਸੰਤੁਸ਼ਟ ਨਹੀਂ ਸਨ। ਇਸ ਲਈ ਉਹਨਾਂ ਨੇ ਦੋ-ਦੋ ਜਲੂਸਾਂ ਦੀ ਅਗਵਾਈ ਕੀਤੀ। ਇਹ ਜਲੂਸ ਉੱਤਰ ਅਤੇ ਦੱਖਣ ਤੋਂ ਸ਼ੁਰੂ ਹੋਏ ਜਿਹਨਾਂ ਵਿਚ ਇਕ-ਇਕ ਹਜ਼ਾਰ ਸਵਰਣਾਂ ਨੇ ਹਿੱਸਾ ਲਿਆ। ਇਹਨਾਂ ਨੇ ਰਾਜ ਦੀ ਰਾਜਧਾਨੀ ਤ੍ਰਿਵੇਂਦਰਮ ਤਕ ਸੌ ਮੀਲ ਤੋਂ ਵੱਧ ਦੀ ਪੈਦਲ ਯਾਤਰਾ ਕੀਤੀ ਅਤੇ ਸਾਰੀਆਂ ਨੀਵੀਆ ਸ਼੍ਰੇਣੀਆਂ ਵੱਲੋਂ ਮਹਾਰਾਜੇ ਨੂੰ ਇਕ ਮੈਮੋਰੰਡਮ ਦਿਤਾ। ਇਸ ਨਾਲ ਮਹਾਰਾਜੇ ਨੇ ਬਹੁਤ ਹਮਦਰਦੀ ਵਿਖਾਈ ਅਤੇ ਇਸ ਸਮਸਿਆ ਉਪਰ ਵਿਚਾਰ ਕਰਨ ਵਾਸਤੇ ਵਿਧਾਨ ਸਭਾ ਵਿਚ ਇਜਾਜ਼ਤ ਦਿਤੀ। ਮੰਦਰਾਂ ਵੱਲ ਜਾਣ ਵਾਲੀਆਂ ਸੜਕਾਂ ਸਾਰੀਆਂ ਜਾਤਾ ਅਤੇ ਸ਼੍ਰੇਣੀਆਂ ਲਈ ਖੋਲ੍ਹ ਦਿਤੀਆਂ ਗਈਆਂ। ਇਹ 1925 ਈਸਵੀ ਵਿਚ ਹੋਇਆ।

ਸੀ. ਕੇਸ਼ਵਨ ਨੇ ਏਜ਼ਾਵਿਆਂ ਨੂੰ ਪ੍ਰਮੁੱਖ ਤੋਰ ਤੇ ਰਾਜਨੀਤੀ ਵਿਚ ਸਿਖਿਆ ਦਿਤੀ ਇਸ ਦੀਆਂ ਸਰਗਰਮੀਆਂ ਨੂੰ ਪ੍ਰਤੀਨਿਧ ਸਰਕਾਰ ਵਾਸਤੇ ਚਲ ਰਹੇ ਅੰਦੋਲਨ ਨਾਲ ਮਿਲਾਇਆ। ਇਹ ਇਕ ਨਵਾਂ ਮੋੜ ਸੀ ਜਿਥੇ ਏਜ਼ਾਵਾ, ਇਸਾਈਆਂ ਅਤੇ ਮੁਸਲਮਾਨਾਂ ਨੇ ਮਿਲ ਕੇ ਸੁਤੰਤਰਤਾ ਅੰਦੋਲਨ ਲਈ ਸੰਘਰਸ਼ ਕੀਤਾ।

ਸ੍ਰੀ ਨਾਰਾਇਣ ਧਰਮ ਪਾਲਣ ਸਭਾ ਦੇ ਇਕ ਹੋਰ ਜੀਵੰਤ ਸਕੱਤਰ ਆਰ. ਸ਼ੰਕਰ ਨੇ ਵਿਦਿਆ-ਪ੍ਰਚਾਰ ਵਿਚ ਆਪਣੀ ਸਾਰੀ ਤਾਕਤ ਲਗਾ ਦਿਤੀ। ਪੰਦਰਾਂ ਸਾਲਾਂ ਵਿਚ ਇਸ ਸਭਾ ਦੇ ਪ੍ਰਬੰਧ ਹੇਠ ਤਿੰਨ ਕਾਰਜ ਚਲਾਏ ਗਏ।

# 13. ਸੋਹਰਦਨ ਅੱਯੱਪਨ

ਸੋਹਰਦਨ ਸੰਗਮ ਦੇ ਮੋਢੀ ਅਯੱਪਨ, ਜਿਹਨਾਂ ਦਾ ਜ਼ਿਕਰ ਪਹਿਲਾਂ ਵੀ ਕੀਤਾ ਗਿਆ ਹੈ, ਦਾ ਨਾਮ ਕੇਰਲ ਦੇ ਸਮਾਜਕ ਅੰਦੋਲਨ ਦੇ ਇਤਿਹਾਸ ਵਿਚ ਅਮਰ ਹੋ ਗਿਆ ਹੈ। ਅਸਲ ਵਿਚ ਉਹਨਾਂ ਨੇ ਇਸਤਰੀ, ਮਰਦ ਬੱਚੇ ਅਤੇ ਖ਼ਾਸ ਕਰਕੇ ਸਮਾਜ ਦੀਆਂ ਨੀਵੀਆਂ ਸ਼੍ਰੇਣੀਆਂ ਲਈ ਬਹੁਤ ਤਸੀਹੇ ਸਹਾਰੇ ਅਤੇ ਕ੍ਰਾਂਤੀਕਾਰੀ ਤਬਦੀਲੀਆਂ ਲਿਆਉਣ ਵਿਚ ਬੜਾ ਵੱਡਾ ਯੋਗਦਾਨ ਦਿਤਾ। ਏਜ਼ਾਵਿਆਂ ਵਿਚ ਰੂੜ੍ਹੀਵਾਦੀ ਲੋਕ ਉੱਚੀਆਂ ਜਾਤਾਂ ਤੋਂ ਜਿਹੜੇ ਅਧਿਕਾਰ ਤੇ ਸਹੂਲਤਾਂ ਪ੍ਰਾਪਤ ਕਰ ਰਹੇ ਸਨ ਉਹਨਾਂ ਨੂੰ ਉਹ ਆਪਣੇ ਤੋਂ ਨੀਵੀਆਂ ਜਾਤਾਂ ਨੂੰ ਦੇਣ ਵਾਸਤੇ ਵਿਰੋਧ ਕਰ ਰਹੇ ਸਨ। ਇਹ ਸ੍ਰੀ ਨਾਰਾਇਣ ਗੁਰੂ ਦੀ ਸੁਧਾਰ ਸੰਬੰਧੀ ਸੋਚ ਨਹੀਂ ਸੀ, ਕਿਉਂਕਿ ਉਹ ਤਾਂ ਇਸ ਗੱਲ ਵਿਚ ਵਿਸ਼ਵਾਸ ਰਖਦੇ ਸਨ ਕਿ ਇਹ ਸਾਰੀਆਂ ਸਹੂਲਤਾਂ ਸਾਰਿਆਂ ਉਪਰ ਬਰਾਬਰ ਲਾਗੂ ਹੋਣੀਆਂ ਚਾਹੀਦੀਆਂ ਹਨ।

ਕੋਚੀਨ ਰਾਜ ਵਿਚ ਅੱਯੱਪਨ ਪਹਿਲੇ ਏਜ਼ਾਵਾ ਸਨ ਜਿਹਨਾਂ ਨੇ ਬੀ. ਏ. ਤਕ ਪੜ੍ਹਾਈ ਕੀਤੀ। ਸਾਰੀਆਂ ਨੀਵੀਆਂ ਜਾਤਾਂ ਦੇ ਲੋਕਾਂ ਨੂੰ ਉਹਨਾਂ ਉਪਰ ਐਨਾ ਮਾਣ ਸੀ ਕਿ ਉਹ ਉਸ ਨੂੰ ਅੱਯੱਪਨ ਬੀ. ਏ. ਕਹਿ ਕੇ ਬੁਲਾਉਂਦੇ। ਜਿਵੇਂ ਬੀ. ਏ. ਉਹਨਾਂ ਦੇ ਨਾਮ ਦਾ ਹੀ ਹਿੱਸਾ ਹੋਵੇ। ਉਹਨਾਂ ਦੀ ਇੱਜ਼ਤ ਰਾਜਕੁਮਾਰ ਵਾਂਗ ਕੀਤੀ ਜਾਂਦੀ ਸੀ ਅਤੇ ਲੋਕ ਉਹਨਾਂ ਦੇ ਬਚਨਾਂ ਉਪਰ ਨਿਰਭਰ ਕਰਦੇ ਸਨ। ਲੋਕਾਂ ਨੂੰ ਪੂਰੀ ਆਸ ਸੀ ਕਿ ਉਹ ਇਕ ਮਹਾਨ ਵਿਅਕਤੀ ਬਣਨਗੇ। ਉਹ ਮਹਾਨ ਵਿਅਕਤੀ ਬਣੇ ਪਰ ਉਹੋ ਜਿਹੇ ਨਹੀਂ ਜਿਸ ਤਰ੍ਹਾਂ ਦਾ ਲੋਕ ਚਾਹੁੰਦੇ ਸਨ।

ਉਹ ਚਾਹੁੰਦੇ ਸਨ ਕਿ ਸਾਰੇ ਅਛੂਤ ਆਪਸ ਵਿਚ ਮਿਲ ਕੇ ਅੱਗੇ ਆਉਣ, ਇਕੱਠੇ ਖਾਣ ਪੀਣ ਅਤੇ ਇਥੋਂ ਤਕ ਕਿ ਅੰਤਰਜਾਤੀ ਵਿਆਹ ਵੀ ਕਰਨ। ਇਕ ਵਾਰ ਫਿਰ ਇਕ ਐਸੇ ਨੇਤਾ ਦਾ ਜਨਮ ਹੋਇਆ ਸੀ ਜਿਹੜਾ ਆਪਣੇ ਸਮੇਂ ਤੋਂ ਬਹੁਤ ਅੱਗੇ ਸੀ। ਜਿਹੜੇ ਲੋਕ ਇਹ ਸੋਚ ਕੇ ਖ਼ੁਸ਼ ਹੋ ਰਹੇ ਸਨ ਕਿ ਉਹਨਾਂ ਨੇ ਅੱਯੱਪਨ ਦੇ ਰੂਪ ਵਿਚ ਕੋਈ ਖ਼ਜ਼ਾਨਾ ਪ੍ਰਾਪਤ ਕਰ ਲਿਆ ਹੈ ਉਹਨਾਂ ਨੂੰ ਬਾਅਦ ਵਿਚ ਪਤਾ ਲੱਗਿਆ ਕਿ ਅਸਲ ਵਿਚ ਉਹਨਾਂ ਨੂੰ ਇਕ ਵਿਰੋਧਤਾ ਕਰਨ ਵਾਲਾ ਹੀ ਮਿਲਿਆ ਹੈ।

ਉਹਨਾਂ ਨੇ ਸਾਰੀਆਂ ਜਾਤਾਂ ਵਿਚ ਬਰਾਬਰੀ ਦਾ ਉਪਦੇਸ਼ ਦਿਤਾ।

ਉਪਦੇਸ਼ ਦੇਣਾ ਤਾਂ ਬੜਾ ਸੌਖਾ ਸੀ ਪਰ ਉਹ ਤਾਂ ਅਸਲ ਵਿਚ ਸੋਹਰਦਨ ਸੰਘ ਨੂੰ ਉਸ ਦਾ ਅਸਲੀ ਰੂਪ ਦੇ ਰਹੇ ਸਨ। ਉਹ ਜਿਹੜਾ ਵੀ ਉਪਦੇਸ਼ ਦਿੰਦੇ ਉਸ ਉਪਰ ਆਪ ਵੀ ਅਮਲ ਕਰਦੇ ਸਨ। ਇਸ ਗੱਲ ਨੂੰ ਹਜ਼ਮ ਕਰ ਸਕਣਾ ਉਹਨਾਂ ਲੋਕਾਂ ਲਈ ਬਹੁਤ ਮੁਸ਼ਕਿਲ ਸੀ। ਲੋਕਾਂ ਨੇ ਉਹਨਾਂ ਨੂੰ ਇਸ ਤਰ੍ਹਾਂ ਨਾ ਕਰਨ ਦੀ ਸਲਾਹ ਦਿਤੀ। ਉਹਨਾਂ ਦੀ ਆਲੋਚਨਾ ਕੀਤੀ। ਉਹਨਾਂ ਦਾ ਮਖੌਲ ਉਡਾਇਆ। ਉਹਨਾਂ ਨੂੰ ਚੰਗਾ-ਮੰਦਾ ਕਿਹਾ। ਉਹਨਾਂ ਨੂੰ ਕੁਟਿਆ ਅਤੇ ਅਖ਼ੀਰ ਉਹਨਾਂ ਨੂੰ ਕੰਡਿਆਂ ਦਾ ਤਾਜ ਵੀ ਪਵਾਇਆ।

ਅਯੱਪਨ ਨੇ ਇਹ ਸਾਰਾ ਕੁਝ ਬੜੇ ਧੀਰਜ ਨਾਲ ਸਹਿਣ ਕੀਤਾ। ਜਦੋਂ ਲੋਕਾਂ ਨੇ ਇਹ ਦਾਅਵਾ ਕੀਤਾ ਕਿ ਉਹ ਗੁਰੂ ਦੇ ਉਪਦੇਸ਼ਾਂ ਦੇ ਖ਼ਿਲਾਫ਼ ਜਾ ਰਹੇ ਹਨ ਤਾਂ ਉਹ ਸਿੱਧੇ ਉਹਨਾਂ ਦੇ ਕੋਲ ਗਏ ਅਤੇ ਗੁਰੂ ਦਾ ਲਿਖਤੀ ਸਮਰਥਨ ਪ੍ਰਾਪਤ ਕੀਤਾ।

"ਮਨੁੱਖ ਦਾ ਪਹਿਰਾਵਾ, ਰੀਤੀ-ਰਿਵਾਜ, ਜਾਤ ਜਾਂ ਧਰਮ ਕੁਝ ਵੀ ਹੋਵੇ, ਕਿਉਂਕਿ ਉਹ ਸਾਰੇ ਮਨੁੱਖ ਹਨ ਇਸ ਵਾਸਤੇ ਉਹਨਾਂ ਨੂੰ ਇੱਕਠਿਆਂ ਬੈਠ ਕੇ ਖਾਣ ਜਾਂ ਅੰਤਰਜਾਤੀ ਵਿਆਹ ਕਰਨ ਵਿਚ ਕੋਈ ਇਤਰਾਜ਼ ਨਹੀਂ ਹੋ ਸਕਦਾ।"

ਇਹ ਗੁਰੂ ਦਾ ਇਕ ਸਰਬਕਾਲੀ ਅਤੇ ਪ੍ਰਸਿਧ ਕਥਨ ਬਣ ਗਿਆ।

ਇਹੋ ਜਹੇ ਚੁਟਕੀ ਲੈਣ ਵਾਲੇ ਕਥਨ ਸਾਧਾਰਣ ਮਨੁੱਖ ਦੀ ਰੋਜ਼ਾਨਾ ਜ਼ਿੰਦਗੀ ਦੇ ਮੰਤਰ ਸਨ। ਇਹੋ ਜਹੇ ਮੰਤਰਾਂ ਨੇ ਹੀ ਬ੍ਰਹਿਮੰਡ ਵਿਚ ਇਕਾਤਮ ਦੇ ਮੂਲ ਸਿਧਾਂਤ ਨੂੰ ਸਮਝਣ ਵਿਚ ਉਹਨਾਂ ਦੀ ਮਦਦ ਕੀਤੀ। ਉਹ ਜਾਣਦੇ ਸਨ ਕਿ ਜੀਉਂਦੇ ਰਹਿਣ ਵਾਸਤੇ ਇਹ ਮੂਲ ਆਧਾਰ ਹਨ, ਇਹੀ ਉਹਨਾਂ ਵਾਸਤੇ ਕਾਫ਼ੀ ਸੀ।

ਸਵਾਮੀ ਨੇ ਆਪਣੇ ਪਿਆਰੇ ਚੇਲੇ ਅਯੱਪਨ ਨੂੰ ਇਹਨਾ ਪ੍ਰੇਰਣਾਦਾਇਕ ਸ਼ਬਦਾਂ ਨਾਲ ਅਸੀਸ ਦਿਤੀ—"ਤੇਰੇ ਵਿਚ ਯਿਸੂ ਮਸੀਹ ਦਾ ਧੀਰਜ ਹੋਣਾ ਚਾਹੀਦਾ ਹੈ।" ਸਵਾਮੀ ਨੇ ਉਹਨਾਂ ਦੀ ਤਾਰੀਫ਼ ਵਿਚ ਇਹ ਜਿਹੜਾ ਮਹਾਨ ਕਥਨ ਕਿਹਾ ਉਸ ਦੇ ਉਹ ਅਸਲ ਹੱਕਦਾਰ ਸਨ।

ਉਹਨਾਂ ਨੇ ਸਾਰੇ ਕੇਰਲ ਵਿਚ ਘੁੰਮ ਫਿਰ ਕੇ ਗੁਰੂ ਦਾ ਸੁਨੇਹਾ ਫੈਲਾਇਆ ਅਤੇ ਉਸ ਵਿਚ ਬਹੁਤ ਸਫ਼ਲਤਾ ਪ੍ਰਾਪਤ ਕੀਤੀ। ਕੇਰਲ ਦੇ ਲੋਕਾਂ ਨੇ ਮੁੜ ਕੇ ਕਦੀ ਪੁਰਾਣੀਆਂ ਰੂੜ੍ਹੀਆਂ ਵੱਲ ਨਹੀਂ ਵੇਖਿਆ। ਉਹਨਾਂ ਦੀ ਮੌਤ ਤੋਂ ਬਾਅਦ, ਉਹਨਾਂ ਦੀ ਪਤਨੀ ਪਾਰਬਤੀ ਨੇ ਅਲਵੈ ਦੇ ਨੇੜੇ ਇਕ ਪਹਾੜੀ; ਜਿਹੜੀ ਸ੍ਰੀ ਨਾਰਾਇਣ ਗਿਰੀ ਦੇ ਨਾਮ ਨਾਲ ਮਸ਼ਹੂਰ ਹੈ; ਉਸ ਉਪਰ ਬੇਸਹਾਰਾ ਲੋਕਾਂ ਵਾਸਤੇ ਇਕ ਯਤੀਮਖ਼ਾਨਾ ਕਾਇਮ ਕੀਤਾ। ਇਸ ਤਰ੍ਹਾਂ ਉਹਨਾਂ ਦੀ ਮੌਤ ਤੋਂ 10 ਸਾਲ ਬਾਅਦ ਵੀ ਉਹਨਾਂ ਦੇ ਕੰਮਾਂ ਨੂੰ ਜਾਰੀ ਰਖਿਆ ਗਿਆ।

# 14. ਗੁਰੂ ਦੀਆਂ ਕਰਾਮਾਤਾਂ

''ਰੱਬ ਜਿਸ ਨੂੰ ਲੋਕ ਸਮਝ ਵੀ ਨਹੀਂ ਸਕਦੇ, ਪ੍ਰਤੀ ਅਗਿਆਨਤਾ ਐਸੀ ਕਰਾਮਤੀ ਹੈ ਕਿ ਉਹ ਉਹਨਾਂ ਨੂੰ ਉਸ ਦੀ ਪੂਜਾ ਦੀ ਪ੍ਰੇਰਨਾ ਦੇਂਦੀ ਹੈ।''

ਸ੍ਰੀ ਨਾਰਾਇਣ ਗੁਰੂ ਨੂੰ ਸਾਧਾਰਣ ਲੋਕਾਂ ਵਿਚ ਸਫਲ ਬਣਾਉਣ ਵਿਚ ਕਰਾਮਤੀ ਕਹਾਣੀਆਂ ਅਤੇ ਦੰਤ-ਕਥਾਵਾਂ ਦਾ ਬਹੁਤ ਹੱਥ ਹੈ। ਇਹਨਾਂ ਵਿਚੋਂ ਕਈ ਤਾਂ ਅਤਿ-ਕਥਨੀਆਂ ਹਨ ਅਤੇ ਕਈਆਂ ਵਿਚ ਅੰਧ-ਵਿਸ਼ਵਾਸ ਦੀ ਭਾਵਨਾ ਭਰੀ ਹੋਈ ਹੈ, ਜਦੋਂ ਕਿ ਕੁਝ ਹੋਰ ਪੂਰੀ ਤਰ੍ਹਾਂ ਮਨਘੜੀਆਂ ਹਨ। ਐਸੀ ਹੀ ਇਕ ਕਥਾ ਹੈ ਜਿਸ ਦਾ ਸੰਬੰਧ ਉੱਚ-ਸ਼੍ਰੇਣੀ ਦੇ ਉਸ ਤਲਾਬ ਨੂੰ ਸੁਕਾਉਣ ਨਾਲ ਹੈ ਜਿਸ ਵਿਚ ਉਹਨਾਂ ਨੂੰ ਨਹਾਉਣ ਨਹੀਂ ਸੀ ਦਿਤਾ ਜਾਂਦਾ। ਐਸੀਆਂ ਕਹਾਣੀਆਂ ਨੂੰ ਸਹਿਜੇ ਹੀ ਨਕਾਰਿਆ ਜਾ ਸਕਦਾ ਹੈ। ਇਹ ਨਾ ਤਾਂ ਉਹਨਾਂ ਦੀ ਸ਼ਖ਼ਸੀਅਤ ਅਤੇ ਨਾ ਹੀ ਯੋਗ-ਖਿੱਚ ਦੇ ਅਨੁਰੂਪ ਹਨ।

ਅਸਲ ਵਿਚ ਸਵਾਮੀ ਨੇ ਜੋ ਕੁਝ ਵੀ ਕੀਤਾ ਅਤੇ ਉਹਨਾਂ ਨਾਲ ਜਿਹੜੀਆਂ ਅਤਿਕਥਨੀਆਂ ਜੋੜੀਆਂ ਗਈਆਂ, ਉਹਨਾਂ ਵਿਚ ਘਟਨਾਵਾਂ ਦੀਆਂ ਨਹੀਂ, ਸਗੋਂ ਮੂਲ ਭਾਵਾਂ ਦੀਆਂ ਅਤਿਕਥਨੀਆਂ ਹਨ। ਜਦੋਂ ਕੋਈ ਸਾਧਾਰਣ ਬੰਦਾ ਕਿਸੇ ਐਸੀ ਗੱਲ ਦਾ ਵਰਨਣ ਕਰਨਾ ਚਾਹੁੰਦਾ ਹੈ ਜਿਸ ਨੂੰ ਉਹ ਪੇਸ਼ ਨਹੀਂ ਕਰ ਸਕਦਾ ਅਤੇ ਨਾ ਹੀ ਉਸ ਦੀ ਵਿਆਖਿਆ ਕਰ ਸਕਦਾ ਹੈ ਤਾਂ ਉਸ ਨੂੰ ਅਤਿਕਥਨੀ ਦਾ ਸਹਾਰਾ ਲੈਣਾ ਪੈਂਦਾ ਹੈ।

ਸਾਧਾਰਣ ਮਨੁੱਖ ਦਾ ਵਿਸ਼ਵਾਸ ਭਾਵੇਂ ਉਹ ਭਰਮ ਹੀ ਹੋਵੇ; ਸੱਚ ਹੈ। ਜਿਵੇਂ ਕਿ ਸੈਕਸ਼ਪੀਅਰ ਨੇ ਕਿਹਾ ਹੈ—''ਵਿਸ਼ਵਾਸ ਹੀ ਅਸਲੀਅਲ ਹੈ।'' ਇਹ ਸਾਧਾਰਣ ਮਨੁੱਖੀ ਭਾਵਨਾਵਾਂ ਉਪਰ ਬਹੁਤ ਪ੍ਰਭਾਵ ਪਾਉਂਦਾ ਹੈ। ਜਦੋਂਕਿ ਉਹਨਾਂ ਨੂੰ ਦੰਤ-ਕਥਾਵਾਂ ਤੋਂ ਇਹ ਗਿਆਨ ਹੁੰਦਾ ਹੈ ਕਿ ਫਲਾਣਾ ਬੰਦਾ ਮਹਾਤਮਾ ਹੈ ਤਾਂ ਉਹ ਸਹਿਜੇ ਹੀ ਉਸ ਦੇ ਅਨੁਯਾਈ ਬਣ ਜਾਦੇ ਹਨ। ਇਸ ਪਿੱਛੇ ਉਹਨਾਂ ਦਾ ਭੋਲਾ ਸੁਭਾਅ ਕੰਮ ਕਰਦਾ ਹੈ। ਉਹ ਤਾਂ ਇਹੀ ਜਾਣਦੇ ਹਨ ਕਿ ''ਸਾਨੂੰ ਕੁਝ ਨਹੀਂ ਪਤਾ ਅਤੇ ਉਹ ਸਾਰਾ ਕੁਝ ਜਾਣਦਾ ਹੈ।'' ਇਹ ਵਿਸ਼ਵਾਸ ਭਾਵੇਂ ਸਾਨੂੰ ਕਿਤਨਾ ਵੀ ਮਾੜਾ ਕਿਉਂ ਨਾ ਲਗੇ; ਇਸ ਵਿਚ ਕੋਈ ਤਾਰਕਿਕ ਆਧਾਰ ਨਾ ਹੋਵੇ, ਪਰ ਇਸ ਨਾਲ ਲੋਕਾਂ ਦੇ

ਵਿਸ਼ਵਾਸ ਵਿਚ ਕੋਈ ਫ਼ਰਕ ਨਹੀਂ ਪੈਂਦਾ । ਇਸ ਤਰ੍ਹਾਂ ਪੀੜ੍ਹੀਆਂ ਤੋਂ ਚਲੇ ਆ ਰਹੇ ਰੀਤੀ-ਰਿਵਾਜ਼ਾਂ ਅਤੇ ਪ੍ਰਥਾਵਾਂ ਨੂੰ ਜੇ ਸਵਾਮੀ ਦੇ ਤਾਰਕਿਕ ਵਿਚਾਰਾਂ ਨਾਲ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਤਾਂ ਸਾਧਾਰਣ ਮਨੁੱਖ ਉਸ ਨੂੰ ਕਦੀ ਵੀ ਸਵੀਕਾਰ ਨਾ ਕਰਦੇ । ਇਹਨਾਂ ਵਿਸ਼ਵਾਸਾਂ ਨੂੰ ਤਾਂ ਹੀ ਖ਼ਤਮ ਕੀਤਾ ਜਾ ਸਕਦਾ ਸੀ, ਜੇਕਰ ਲੋਕਾਂ ਵਿਚ ਗੁਰੂ ਵਾਸਤੇ ਇਹ ਵਿਸ਼ਵਾਸ ਪੈਦਾ ਹੋ ਜਾਵੇ ਕਿ ਗੁਰੂ "ਰੱਬ ਦਾ ਦੂਤ ਹੈ ।"

ਇਹ ਹਮੇਸ਼ਾ ਸੱਚ ਹੈ ਕਿ ਪਾਖੰਡੀ ਲੋਕ ਅੰਧ-ਵਿਸ਼ਵਾਸ ਰਾਹੀਂ ਆਪਣੇ ਪਿੱਛੇ ਚਲਣ ਵਾਲਿਆਂ ਨੂੰ ਬੇਵਕੂਫ਼ ਬਣਾ ਕੇ ਪੈਸਾ ਅਤੇ ਪ੍ਰਸੰਸਾ ਕਮਾਉਂਦੇ ਹਨ । ਪਰ ਦੂਜੇ ਪਾਸੇ ਉਹਨਾਂ ਦਾ ਇਹ ਗੌਰਵ ਹੀ ਹੈ ਜਿਸ ਕਾਰਣ ਮਨੁੱਖ ਵਿਸ਼ਵਾਸ ਕਰਦਾ ਹੈ ਅਤੇ ਇਸੇ ਤਰ੍ਹਾਂ ਪਾਖੰਡੀ ਲੋਕ ਸਫ਼ਲ ਹੋ ਜਾਂਦੇ ਹਨ । ਤੁਸੀਂ ਕਿਸੇ ਬੰਦੇ ਦੇ ਵਿਸ਼ਵਾਸ ਨਾਲ ਖੇਡ ਕੇ ਉਸ ਨੂੰ ਉਦੋਂ ਤਕ ਬੇਵਕੂਫ਼ ਨਹੀਂ ਬਣਾ ਸਕਦੇ, ਜਦੋਂ ਤਕ ਕਿ ਸੰਬੰਧਿਤ ਵਿਅਕਤੀ ਦੇ ਵਿਸ਼ਵਾਸ ਵਿਚ ਮੂਲ ਕਦਰਾਂ ਕੀਮਤਾਂ ਦੀ ਬੁਨਿਆਦ ਨਾ ਹੋਵੇ ।

ਇਹ ਕਿਹਾ ਜਾ ਸਕਦਾ ਹੈ ਕਿ ਠੀਕ ਪਰਿਪੇਖ ਵਿਚ ਸਵਾਮੀ ਦਾ ਜਿਹੜਾ ਅਦੁੱਤੀ ਪ੍ਰਭਾਵ ਲੋਕਾਂ ਉਪਰ ਪਿਆ, ਉਸ ਨੂੰ ਜਾਣਨ ਵਾਸਤੇ ਉਹਨਾਂ ਦੀਆਂ ਕਰਾਮਾਤਾਂ ਦਾ ਵਿਸ਼ਲੇਸ਼ਣ ਕਰਨਾ ਜ਼ਰੂਰੀ ਹੈ । ਇਥੇ ਅਸੀਂ ਸੈਂਕੜੇ ਉਦਾਹਰਣਾਂ ਵਿਚੋਂ ਸਿਰਫ ਦੋ-ਤਿੰਨ ਦਾ ਹੀ ਜ਼ਿਕਰ ਕਰ ਰਹੇ ਹਾਂ ।

ਉਸ ਵੇਲੇ ਦੇ ਨਿਰਵਿਵਾਦ ਸਮਾਜਕ ਨੇਤਾ ਅਤੇ ਗੁਰੂ ਦੀ ਸੱਜੀ ਬਾਂਹ ਪਰਮੇਸ਼-ਵਰਨ ਨੇ ਡਾ. ਪਾਲਪੂ ਦੇ ਭਰਾ ਨੂੰ ਦਸਿਆ ਕਿ 1885 ਈਸਵੀ ਵਿਚ ਇਕ ਸਵਾਮੀ ਨੇ ਕਿਹਾ—"ਲਗਦਾ ਹੈ ਮਦਨ ਆਸ਼ਨ (ਸਵਾਮੀ ਦੇ ਪਿਤਾ) ਦਾ ਸਵਰਗਵਾਸ ਹੋ ਗਿਆ ਹੈ ।" ਅਤੇ ਕੁਝ ਘੰਟੇ ਬਾਅਦ ਹੀ ਇਕ ਬੰਦਾ ਉਹਨਾਂ ਦੀ ਮੌਤ ਦੀ ਖ਼ਬਰ ਲੈ ਕੇ ਉਥੇ ਆ ਪਹੁੰਚਿਆ ।

ਅਰੂਵੀਪੁਰਮ ਵਿਚ ਸਰਦੀਆਂ ਦੀ ਇਕ ਰਾਤ ਸਵਾਮੀ ਅਤੇ ਉਹਨਾਂ ਦੇ ਇਕ ਲਾਡਲੇ ਚੇਲੇ ਨਾਨੀ ਆਸ਼ਨ, ਖੁਲ੍ਹੇ ਮੈਦਾਨ ਵਿਚ ਅੱਗ ਲਾਗੇ ਬੈਠੇ ਆਰਾਮ ਕਰ ਰਹੇ ਸਨ । ਸਵਾਮੀ ਧਿਆਨ ਦੀ ਅਵਸਥਾ ਵਿਚ ਸਨ; ਜਦੋਂ ਕਿ ਆਸ਼ਨ ਕੰਬਲ ਤਾਣੀ ਸੌਂ ਰਿਹਾ ਸੀ । ਕੁਝ ਦੇਰ ਬਾਅਦ ਸਵਾਮੀ ਨੇ ਆਸ਼ਨ ਨੂੰ ਲਕੜ ਨਾਲ ਜਗਾਉਂਦਿਆਂ ਕਿਹਾ—"ਓਧਰ ਵੇਖ" ਜਦੋਂ ਆਸ਼ਨ ਉਠਿਆ ਤਾਂ ਉਸ ਨੇ ਵੇਖਿਆ ਕਿ ਅੱਗ ਦੇ ਦੂਜੇ ਪਾਸੇ ਇਕ ਸ਼ੇਰ ਆਪਣੇ ਬੱਚੇ ਨਾਲ ਬੈਠਾ ਉਹਨਾਂ ਵੱਲ ਸ਼ਾਂਤ-ਭਾਵ ਨਾਲ ਵੇਖ ਰਿਹਾ ਸੀ । ਸਵਾਮੀ ਨੇ ਕਿਹਾ "ਪਰੇਸ਼ਾਨ ਹੋਣ ਦੀ ਲੋੜ ਨਹੀਂ, ਉਹ ਸਾਨੂੰ ਕੁਝ ਨਹੀਂ ਕਹੇਗਾ !" ਨਾਨੀ ਆਸ਼ਨ ਨੇ ਡਰ ਕੇ ਆਪਣੇ ਉਪਰ ਕੰਬਲ ਲੈ ਲਿਆ ਅਤੇ ਅੱਖਾਂ ਬੰਦ ਕਰਕੇ ਲੇਟ ਗਿਆ । ਕੁਝ ਸਮਾਂ ਬਾਅਦ ਜਦੋਂ ਉਹ ਉਠਿਆ ਤਾਂ ਸ਼ੇਰ ਤੇ ਉਸ ਦਾ ਬੱਚਾ ਉਥੋਂ ਜਾ ਚੁੱਕੇ ਸਨ ।

ਸਵਾਮੀ ਦੇ ਕਈ ਚੇਲਿਆਂ ਨੇ ਇਸ ਗੱਲ ਨੂੰ ਬਹੁਤ ਧਿਆਨ ਨਾਲ ਵੇਖਿਆ ਹੈ ਕਿ ਸਵਾਮੀ ਜੀ ਬਹੁਤ ਨਿਡਰ ਹੋ ਕੇ ਜੰਗਲਾਂ ਵਿਚ ਰਹਿੰਦੇ ਸਨ ਅਤੇ ਉਹਨਾਂ ਨੂੰ ਜੰਗਲੀ ਜਾਨਵਰਾਂ ਤੋਂ ਬਿਲਕੁਲ ਡਰ ਨਹੀਂ ਸੀ ਲਗਦਾ । ਇਹੀ ਨਹੀਂ ਸਗੋਂ

ਜੰਗਲੀ ਜਾਨਵਰ ਉਹਨਾਂ ਸਾਹਮਣੇ ਪਾਲਤੂ ਪਸ਼ੂਆਂ ਵਾਂਗ ਘੁੰਮਦੇ ਫਿਰਦੇ ਸਨ ।

"ਜੇ ਤੁਸੀਂ ਕਿਸੇ ਤੋਂ ਨਾ ਡਰੋ ਜਾਂ ਕਿਸੇ ਵਾਸਤੇ ਦੁਸ਼ਮਣੀ ਦੀ ਭਾਵਨਾ ਨਾ ਰਖੋ ਤਾਂ ਤੁਸੀਂ ਕਿਸੇ ਵੀ ਕਿਸਮ ਦੀ ਦੁਸ਼ਮਣੀ ਨੂੰ ਖ਼ਤਮ ਕਰ ਸਕਦੇ ਹੋ ।" ਇਹ ਐਸਾ ਯੋਗਿਕ ਮੰਤਰ ਸੀ ਜਿਸ ਰਾਹੀਂ ਗੁਰੂ ਨੇ ਵਸਤਾਂ ਹੀ ਨਹੀਂ ਸਗੋਂ ਮਨੁੱਖਾਂ ਉਪਰ ਵੀ ਪੂਰੀ ਤਰ੍ਹਾਂ ਜਿੱਤ ਪ੍ਰਾਪਤ ਕੀਤੀ ਸੀ ।

ਸਵਾਮੀ ਦੇ ਇਕ ਹੋਰ ਚੇਲੇ ਗੁਰਪ੍ਰਸਾਦ ਸਵਾਮੀ ਇਕ ਘਟਨਾ ਦਾ ਵਰਣਨ ਇਸ ਤਰ੍ਹਾਂ ਕਰਦੇ ਹਨ :—

ਇਕ ਵਾਰ ਸਵਾਮੀ ਨੇ ਕਿਹਾ—"ਇਕ ਵਾਰ ਇਕ ਤਲਾਬ ਵਿਚ ਇਸ਼ਨਾਨ ਕੀਤਾ ਜਿਸ ਬਾਰੇ ਮੈਨੂੰ ਬਾਅਦ ਵਿਚ ਪਤਾ ਲਗਿਆ ਕਿ ਇਹ ਤਲਾਬ ਉੱਚੀ ਸ਼੍ਰੇਣੀ ਦੇ ਲੋਕਾਂ ਲਈ ਸੀ । ਕੁਝ ਲੋਕਾਂ ਨੇ ਮੈਨੂੰ ਕੁੱਟਣ ਵਾਸਤੇ ਡਾਂਗਾਂ ਚੁੱਕ ਲਈਆਂ । ਮੈਂ ਸ਼ਾਂਤੀ ਨਾਲ ਪੁਛਿਆ "ਕੀ ਹੋ ਗਿਆ ?" ਇਹ ਪੁੱਛਣ ਦੀ ਦੇਰ ਸੀ ਕਿ ਉਹ ਸਾਰੇ ਸ਼ਾਂਤ ਹੋ ਗਏ । ਉਹਨਾਂ ਨੇ ਡਾਂਗਾਂ ਹੇਠਾਂ ਕਰ ਲਈਆਂ ਅਤੇ ਮੈਨੂੰ ਅਰਾਮ ਨਾਲ ਜਾਣ ਦਿਤਾ ।" ਇਹ ਇਕ ਐਸੀ ਘਟਨਾ ਸੀ ਜਿਹੜੀ ਇਸ ਵਿਸ਼ਵਾਸ ਵਿਚ ਬਦਲ ਗਈ ਕਿ ਸਵਾਮੀ ਦੇ ਸਰਾਪ ਨਾਲ ਤਲਾਬ ਸੁੱਕ ਗਿਆ ।

ਜੱਜ ਐਮ. ਗੋਵਿੰਦਨ ਇਕ ਐਸੇ ਧਾਰਮਕ ਵਿਅਕਤੀ ਨੂੰ ਜਾਣਦੇ ਸਨ ਜਿਹੜੇ ਸੰਨਿਆਸੀਆਂ ਦੇ ਕਪੜੇ ਪਾਉਂਦੇ ਸਨ ਅਤੇ ਹਰ ਸਾਲ ਸੁਬਰਾਮਣੀਅਮ ਦੀ ਪੂਜਾ ਕਰਨ ਕਦਾਲਕਰਯੰਦੀ ਮੰਦਰ ਦੀ ਯਾਤਰਾ ਕਰਨ ਜਾਂਦੇ ਸਨ । ਉਹਨਾਂ ਨੇ ਜੱਜ ਨੂੰ ਦਸਿਆ ਕਿ ਉਹ ਤ੍ਰਿਵੰਦਰਮ ਦੇ ਹਸਪਤਾਲ ਵਿਚ ਕੁਝ ਸਮਾਂ ਬਿਮਾਰ ਰਹੇ ।

ਇਕ ਦਿਨ ਇਕ ਬੰਦਾ ਹਸਪਤਾਲ ਆਇਆ ਅਤੇ ਉਸ ਨੇ ਦਸਿਆ ਕਿ ਉਸ ਦੀ ਮਾਂ ਬਹੁਤ ਬਿਮਾਰ ਹੈ । ਕਿਉਂਕਿ ਉਸ ਬੰਦੇ ਨੂੰ ਜੋੜਾਂ ਦੀ ਬਿਮਾਰੀ ਸੀ ਇਸ ਲਈ ਉਹ ਤੁਰ ਨਹੀਂ ਸੀ ਸਕਦਾ । ਪਰ ਉਸ ਦੇ ਦਿਲ ਵਿਚ ਮਾਂ ਦੇ ਅੰਤਿਮ ਦਰਸ਼ਨਾਂ ਦੀ ਇੱਛਾ ਇਤਨੀ ਪ੍ਰਬਲ ਸੀ ਕਿ ਉਸ ਨੇ ਘਿਸਰ ਘਿਸਰ ਕੇ ਘਰ ਪਹੁੰਚਣ ਦਾ ਇਰਾਦਾ ਕੀਤਾ । ਉਹ ਬਹੁਤ ਮੁਸ਼ਕਿਲ ਨਾਲ ਫਾਟਕ ਤਕ ਹੀ ਪਹੁੰਚਿਆ ਸੀ ਕਿ ਉਸ ਨੇ ਵੇਖਿਆ ਕਿ ਸ੍ਰੀ ਨਾਰਾਇਣ ਗੁਰੂ ਆਪਣੇ ਤਿੰਨ-ਚਾਰ ਚੇਲਿਆਂ ਨਾਲ ਉਸੇ ਵੱਲ ਤੁਰੇ ਆ ਰਹੇ ਹਨ । ਗੁਰੂ ਉਸ ਦੇ ਸਾਹਮਣੇ ਆ ਕੇ ਰੁਕ ਗਏ । ਉਸ ਮਰੀਜ਼ ਨੇ ਹੱਥ ਜੋੜ ਕੇ ਗੁਰੂ ਨੂੰ ਮਦਦ ਵਾਸਤੇ ਬੇਨਤੀ ਕੀਤੀ । ਗੁਰੂ ਨੇ ਸ਼ਾਂਤੀ ਨਾਲ ਉਹਦੀ ਗੱਲ ਸੁਣ ਕੇ ਉਸ ਨੂੰ ਖੜੇ ਹੋਣ ਲਈ ਕਿਹਾ । ਉਹ ਖੜਾ ਹੋ ਗਿਆ । ਆਪਣੇ ਚੇਲਿਆਂ ਵਿਚੋਂ ਇਕ ਤੋਂ ਸੋਟੀ ਫੜ ਕੇ ਗੁਰੂ ਨੇ ਉਸ ਨੂੰ ਦਿਤੀ ਅਤੇ ਤੁਰਨ ਲਈ ਕਿਹਾ । ਉਹ ਮਰੀਜ਼ ਆਪ ਤੁਰ ਕੇ ਘਰ ਪਹੁੰਚਿਆ ਉਸ ਵੇਲੇ ਤੋਂ ਉਹ ਪਵਿਤਰ ਮਨੁੱਖ ਬਣ ਗਿਆ ਅਤੇ ਸੰਨਿਆਸੀਆਂ ਵਾਲੇ ਕਪੜੇ ਪਾ ਕੇ ਹਰ ਸਾਲ ਕਦਾਲਕਰ-ਯੰਦੀ ਦੇ ਪਵਿਤਰ ਸਥਾਨ ਜਾਣ ਲਗਾ ।

ਮਾਨਸਿਕ ਸਰਾਪ, ਉਨਮਾਦ, ਦਿਮਾਗ਼ੀ ਭਰਮ ਆਦਿ ਗੁਰੂ ਦੇ ਪ੍ਰਭਾਵ ਨਾਲ ਠੀਕ ਹੋਣ ਵਾਲੀਆਂ ਕੁਝ ਐਸੀਆਂ ਕਰਾਮਾਤਾਂ ਹਨ ਜਿਹਨਾਂ ਦੀ ਦੇਣ ਪਾਰਲੌਕਿਕ ਸ਼ਕਤੀ ਨੂੰ ਦਿੱਤੀ ਜਾਂਦੀ ਹੈ ।

ਅਨੁਸ਼ਠਾਨਾਂ ਦੇ ਆਪਣੇ ਪ੍ਰਤੀਕਾਤਮਕ ਅਰਥ ਹੁੰਦੇ ਹਨ। ਇਸ ਲਈ ਇਹਨਾਂ ਨੂੰ ਅਣਗੌਲਿਆਂ ਨਹੀਂ ਕਰਨਾ ਚਾਹੀਦਾ। ਇਸ ਰਸਾਲੇ ਵਿਚ ਉਹਨਾਂ ਨੇ ਅੰਤਰਜਾਤੀ ਵਿਆਹ, ਅਨੁਸ਼ਠਾਨਾਂ ਵਿਚ ਸੁਧਾਰ, ਪੈਸੇ ਤੇ ਸਮੇਂ ਦੀ ਬਚਤ ਆਦਿ ਲਈ ਆਧੁਨਿਕ ਦ੍ਰਿਸ਼ਟੀਕੋਣ ਅਪਨਾਉਣ ਦੀ ਗੱਲ ਛੇੜੀ। ਵਿਆਹ ਨਾਲ ਸੰਬੰਧਿਤ ਅਨੁਸ਼ਠਾਨਾਂ ਦਾ ਜਿਹੜਾ ਪਧਰ ਧਰਮ, ਸੰਸਕਾਰ, ਪੈਸਾ, ਬੇਅਰਥੇ ਰਿਵਾਜ਼ਾਂ ਆਦਿ ਵਿਚ ਖਰਚ ਹੁੰਦਾ ਸੀ ਉਸ ਨੂੰ ਖਤਮ ਕਰਨਾ ਵੀ ਇਸ ਦਾ ਇਕ ਪ੍ਰਮੁੱਖ ਉਦੇਸ਼ ਸੀ।

ਜਿਹੜੇ ਰੂੜ੍ਹੀਵਾਦੀ ਇਹਨਾਂ ਤਬਦੀਲੀਆਂ ਦੇ ਹੱਕ ਵਿਚ ਨਹੀਂ ਸਨ ਉਹਨਾਂ ਨੇ ਇਹ ਝੂਠੀਆਂ ਅਫਵਾਹਾਂ ਫੈਲਾਈਆਂ ਕਿ ਕੁਮਾਰਨ ਆਸ਼ਨ ਇਹ ਸਾਰੀਆਂ ਮਨੋਘੜੀਆਂ ਗੱਲਾਂ ਲਿਖ ਰਹੇ ਹਨ। ਇਹਨਾ ਦੀ ਨਾ ਤਾਂ ਸਵਾਮੀ ਜੀ ਨੂੰ ਕੋਈ ਜਾਣਕਾਰੀ ਹੈ ਅਤੇ ਨਾ ਹੀ ਉਹਨਾਂ ਤੋਂ ਇਜਾਜ਼ਤ ਲਈ ਗਈ ਹੈ। ਸਵਾਮੀ ਜੀ ਨੇ ਇਸ ਸ਼ੱਕ ਨੂੰ ਖ਼ਤਮ ਕਰਨ ਵਾਸਤੇ ਭਾਸ਼ਣ ਦਿਤੇ ਅਤੇ ਸਮਾਜ ਵਿਚ ਇਹਨਾਂ ਸੁਧਾਰਾਂ ਦੀ ਲੋੜ ਉਪਰ ਜ਼ੋਰ ਦਿਤਾ।

ਉਹਨੀਂ ਦਿਨੀਂ ਗੈਰ ਬ੍ਰਾਹਮਣਾਂ ਦਾ ਵਿਆਹ ਵੀ ਉਹਨਾਂ ਸੰਸਕਾਰਾਂ, ਪੂਜਾ-ਵਿਧੀਆਂ, ਵੈਦਿਕ; ਮੰਤਰ ਉਚਾਰਣ, ਸਹੁੰ ਚੁਕਣ ਆਦਿ ਨਾਲ ਹੁੰਦਾ ਸੀ। ਇਸ ਸਾਰੇ ਕੰਮ ਵਿਚ ਤਿੰਨ-ਚਾਰ ਦਿਨ ਲਗ ਜਾਂਦੇ ਸਨ।

ਸਵਾਮੀ ਜੀ ਨੇ ਗੈਰ ਬ੍ਰਾਹਮਣਾਂ ਦਾ ਵਿਆਹ ਵੀ ਉਹਨਾਂ ਸੰਸਾਕਾਰਾਂ, ਪੂਜਾ ਵਿਧੀਆਂ, ਮੰਤਰਾਂ, ਸਹੁੰ ਚੁਕਣ ਆਦਿ ਅਨੁਸਾਰ ਕੀਤਾ ਜਿਹਨਾਂ ਦੀ ਵਰਤੋਂ ਹਿੰਦੂ ਵਿਆਹ ਪ੍ਰਣਾਲੀ ਵਿਚ ਹੁੰਦੀ ਸੀ। ਗੁਰੂ ਜੀ ਆਧੁਨਿਕ ਮਨੁੱਖੀ ਸੋਚਣੀ ਤੋਂ ਵਾਕਿਫ ਸਨ ਇਸ ਲਈ ਉਹਨਾਂ ਨੇ ਵਿਆਹ-ਸੰਸਕਾਰ ਕਰਾਉਣ ਦੇ ਸਮੇਂ ਨੂੰ ਘਟਾ ਕੇ ਅੱਧਾ-ਘੰਟਾ ਕਰ ਦਿਤਾ। ਜਿਹੜੇ ਲੋਕ ਬੜੇ ਰੁਝੇਂਵੇ ਵਿਚ ਰਹਿੰਦੇ ਸਨ ਉਹਨਾਂ ਲਈ ਤਾਂ ਦਸ ਮਿੰਟ ਕਰ ਦਿਤਾ।

ਇਹ ਖ਼ਾਸ ਕਰਕੇ ਜ਼ਿਕਰ ਯੋਗ ਹੈ ਕਿ ਜਦੋਂ ਏਜਾਵਾ ਜਾਤ ਵਿਚ ਸਵਾਮੀ ਜੀ ਦੇ ਕੁਝ ਨੇੜਲੇ ਅਨੁਯਾਈਆਂ ਨੇ ਇਹਨਾਂ ਸੰਸਕਾਰਾਂ ਨੂੰ ਅਪਣਾਇਆ ਅਤੇ ਇਹ ਅਨੁਸ਼ਠਾਨ ਮੰਦਰਾਂ ਵਿਚ ਵੀ ਹੋਣ ਲਗੇ ਤਾਂ ਨਾਇਰ ਅਤੇ ਹੋਰ ਬ੍ਰਾਹਮਣ ਜਾਤਾਂ ਨੇ ਵੀ ਵਿਆਹ ਸੰਸਕਾਰਾਂ ਨੂੰ ਮੰਦਰਾਂ ਵਿਚ ਕਰਨਾ ਸ਼ੁਰੂ ਕਰ ਦਿਤਾ।

ਏਜਾਵਾ ਅਤੇ ਕੁਝ ਉਚੀਆਂ ਜਾਤਾਂ ਦੇ ਲੋਕ ਕੁੜੀਆਂ ਜਵਾਨ ਹੋਣ ਤੋਂ ਪਹਿਲਾਂ ਉਹਨਾਂ ਨਾਲ ਇਕ ਦੰਭੀ ਵਿਆਹ ਕਰਦੇ ਸਨ। ਜਿਹੜਾ ਬੰਦਾ ਵਿਆਹ ਦਾ ਇਹ ਸੰਸਕਾਰ ਕਰਾਉਂਦਾ ਉਹ ਬੱਚੇ ਦੇ ਗਲੇ ਵਿਚ 'ਤੱਲੀ' ਨਾਮੀ ਇਕ ਛੋਟਾ ਜਿਹਾ ਗਹਿਣਾ ਪਾ ਦਿੰਦਾ ਸੀ। ਇਹ ਗਹਿਣਾ ਉਸ ਦੇ ਵਿਆਹ ਹੋਣ ਦਾ ਪ੍ਰਤੀਕ ਹੁੰਦਾ ਸੀ। ਕੁੜੀ ਜਵਾਨ ਹੋਣ ਉਪਰ ਉਸ ਦਾ ਅਸਲੀ ਵਿਆਹ ਹੁੰਦਾ ਸੀ ਭਾਵੇਂ ਉਸ ਦਾ ਲਾੜਾ ਕੋਈ ਹੋਰ ਹੀ ਕਿਉਂ ਨਾ ਹੋਵੇ। ਗੁਰੂ ਨੇ ਐਲਾਨ ਕੀਤਾ ਕਿ ਇਹ ਸੰਸਕਾਰ ਬੇਮਤਲਬ ਹੈ ਅਤੇ ਇਹ ਖ਼ਤਮ ਹੋਣਾ ਚਾਹੀਦਾ ਹੈ। ਕੁਝ ਹਾਲਰਾਂ ਵਿਚ ਤਾਂ ਉਹਨਾਂ ਨੇ ਬੱਚੇ ਦੇ ਮਾਂ ਪਿਉ ਨੂੰ ਸਿੱਧੇ ਤੌਰ ਤੇ ਇਉਂ ਨਾ ਕਰਨ ਦਾ ਸੁਨੇਹਾ ਭੇਜਿਆ। ਇਕ-ਅੱਧ ਵਾਰ ਤਾਂ ਉਹਨਾਂ ਨੇ ਆਪ ਇਸ ਸੰਸਕਾਰ ਦੇ ਮੌਕੇ ਉਪਰ ਪਹੁੰਚ ਕੇ ਕੁੜੀ

ਦੇ ਪਿਉ ਨੂੰ ਇਸ ਤਰ੍ਹਾਂ ਨਾ ਕਰਨ ਲਈ ਰਾਜ਼ੀ ਕੀਤਾ ਅਤੇ ਉਹ ਮੰਨ ਵੀ ਗਏ । ਇਕ ਵਾਰ ਤਾਂ ਪਿਉ ਦੇ ਮੁਕਾਬਲੇ ਮਾਂ ਇਸ ਪ੍ਰਥਾ ਨੂੰ ਰੋਕਣ ਲਈ ਪਹਿਲਾਂ ਹੀ ਮੰਨ ਗਈ ।

ਗੁਰੂ ਨੇ ਇਕ ਪ੍ਰਥਾ ਨੂੰ ਖ਼ਤਮ ਕੀਤਾ ਜਿਸ ਵਿਚ ਕੁੜੀ ਦੇ ਜਵਾਨ ਹੋਣ ਤੇ ਸਮਾਜ ਨੂੰ ਦਾਅਵਤ ਦੇਣ ਲਈ ਸਮਾਗਮ ਕੀਤਾ ਜਾਂਦਾ ਸੀ । ਇਹ ਅਤੇ ਇਹੋ ਜਹੇ ਹੋਰ ਸਮਾਜਕ ਉੱਤਸਵਾਂ ਦਾ ਗੁਰੂ ਦੇ ਖੰਡਨ ਕੀਤਾ । ਇਸ ਨਾਲ ਲੋਕਾਂ ਦੇ ਹਜ਼ਾਰਾਂ ਰੁਪਏ ਬਚ ਗਏ ਜਿਹਨਾਂ ਨੂੰ ਉਹ ਆਪਣੀਆਂ ਬੇਮਤਲਬ ਪ੍ਰਥਾਵਾਂ ਉਪਰ ਅੰਨ੍ਹੇਵਾਹ ਖਰਚ ਕਰਦੇ ਸਨ । ਇਹ ਪ੍ਰਥਾਵਾਂ ਹੁਣ ਨਿਰਾਰਥਕ ਹੋ ਚੁਕੀਆਂ ਸਨ । ਸਵਾਮੀ ਦੇ ਹੁਕਮ ਅਨੁਸਾਰ ਜਦੋਂ ਏਜਾਵਾ ਸਮੂਹ ਨੇ ਇਹ ਸੁਧਾਰ ਕਰ ਲਏ ਤਾਂ ਨਾਇਰ ਆਦਿ ਨੇ ਵੀ ਇਹਨਾਂ ਨੂੰ ਬੰਦ ਕਰ ਦਿਤਾ ।

ਜਗ੍ਹਾ ਦੀ ਥੁੜ੍ਹ ਕਾਰਣ ਗੁਰੂ ਰਾਹੀਂ ਕੀਤੇ ਗਏ ਸਾਰੇ ਸੁਧਾਰਾਂ ਦੀ ਇਥੇ ਚਰਚਾ ਨਹੀਂ ਕੀਤੀ ਜਾ ਸਕਦੀ । ਪਰ ਕਈ ਨੀਵੀਆਂ ਜਾਤਾਂ ਨੂੰ ਇਕ ਥਾਵੇਂ ਮਿਲਾਉਣਾ ਖਾਸ ਤੌਰ ਤੇ ਜ਼ਿਕਰ ਯੋਗ ਹੈ ।

ਕੇਰਲ ਵਿਚ ਕੁਝ ਐਸੀਆਂ ਜਾਤਾਂ ਸਨ ਜੋ ਘੱਟ ਗਿਣਤੀ ਸਨ ਅਤੇ ਇਹਨਾਂ ਦੀ ਲੋੜ ਵੱਖਰੀ ਤਰ੍ਹਾਂ ਦੀ ਸੀ । ਉਹ ਆਪਣੇ ਉਪਰ ਹੁੰਦੇ ਜ਼ੁਲਮ ਦੇ ਵਿਰੁੱਧ ਅਵਾਜ਼ ਨਹੀਂ ਸੀ ਉਠਾ ਸਕਦੇ, ਕਿਉਂਕਿ ਇਹ ਜਾਤਾਂ ਬਿਖਰੀਆਂ ਪਈਆਂ ਸਨ । ਜਾਤੀਗਤ ਵਿਆਹ ਲਈ ਵੀ ਇਹਨਾਂ ਨੂੰ ਬੜੀ ਔਖ ਹੁੰਦੀ ਸੀ । ਸਵਾਮੀ ਨੇ ਏਜਾਵਿਆਂ ਰਾਹੀਂ ਇਹਨਾਂ ਨੂੰ ਇੱਕਠਾ ਕੀਤਾ ਅਤੇ ਸਮਾਜਕ ਸੰਕਟ ਵਿਚੋਂ ਕਢਿਆ । ਇਹ ਸਾਰਾ ਕੁਝ ਉਹਨਾਂ ਨੇ 1906 ਈਸਵੀ ਵਿਚ ਹੀ ਕਰ ਲਿਆ ਸੀ ।

ਲਗਭਗ ਇਸੇ ਸੰਦਰਭ ਵਿਚ ਉਹਨਾਂ ਨੇ ਨਿਰਾਸ਼ਾ ਨਾਲ ਕਿਹਾ ਸੀ—"ਅਸੀਂ ਜਾਤ-ਰਹਿਤ ਸਮਾਜ ਦੀ ਉਸਾਰੀ ਕਰਨੀ ਹੈ । ਇਸ ਵਾਸਤੇ ਕਿਹੜਾ ਕੰਮ ਕਰੇਗਾ ?" ਇਸ ਵਿਚਾਰ ਨੂੰ ਲੈ ਕੇ ਸ੍ਰੀ ਨਾਰਾਇਣ ਧਰਮ ਸਮਾਜ ਦੀ ਉਸਾਰੀ ਹੋਈ ਜਿਸ ਵਿਚ ਬ੍ਰਾਹਮਣ, ਨਾਇਰ, ਏਜਾਵਾ ਆਦਿ ਵੱਖੋ ਵੱਖਰੀਆਂ ਜਾਤਾਂ ਨਾਲ ਸੰਬੰਧਿਤ ਸੰਨਿਆਸੀ ਸਨ ।

ਸ਼ਿਵਗਿਰੀ, ਅਲਵੇ ਆਦਿ ਐਸੀਆਂ ਸੰਸਥਾਵਾਂ ਹਨ ਜਿਹਨਾਂ ਵਿਚ ਜਾਤ-ਭੇਦ ਨੂੰ ਮੁਢੋਂ ਖ਼ਤਮ ਕਰ ਦਿਤਾ ਅਤੇ ਇਹ ਸੰਸਥਾਵਾਂ ਸੰਨਿਆਸੀਆਂ ਦੇ ਇਸ ਸਮਾਜ ਰਾਹੀਂ ਚਲਦੀਆਂ ਹਨ । ਇਹ ਸੰਨਿਆਸੀ ਬ੍ਰਹਮਚਾਰੀ ਹਨ ਅਤੇ ਮਨੁੱਖ ਜਾਤੀ ਦੀ ਭਲਾਈ ਵਿਚ ਹੀ ਆਪਣੀ ਜ਼ਿੰਦਗੀ ਬਤੀਤ ਕਰਨੀ ਚਾਹੁੰਦੇ ਹਨ । ਇਹ ਧਾਰਮਕ ਸੰਸਥਾਵਾਂ, ਸਕੂਲਾਂ ਤੇ ਹਸਪਤਾਲਾਂ ਨੂੰ ਵੀ ਚਲਾਉਂਦੇ ਹਨ । ਨੀਵੀਆਂ ਜਾਤਾਂ ਨੂੰ ਸਵਾਮੀ ਦੇ ਫ਼ਲਸਫ਼ੇ ਦਾ ਗਿਆਨ ਦੇਣਾ ਵੀ ਇਹਨਾਂ ਦਾ ਉਦੇਸ਼ ਹੈ ।

1921 ਈਸਵੀ ਵਿਚ ਹੀ ਉਹਨਾਂ ਨੇ ਕਿਹਾ ਸੀ—"ਸ਼ਰਾਬ ਜ਼ਹਿਰ ਹੈ । ਇਹ ਨਹੀਂ ਬਣਾਈ ਜਾਣੀ ਚਾਹੀਦੀ ਹੈ ਅਤੇ ਨਾ ਹੀ ਇਸ ਨੂੰ ਵੇਚਣਾ ਤੇ ਪੀਣਾ ਚਾਹੀਦਾ ਹੈ । ਉਹਨਾਂ ਨੇ ਇਹ ਗੱਲ ਸ਼ਰਾਬ ਦੀ ਮਨਾਹੀ ਲਾਗੂ ਹੋਣ ਤੋਂ ਕਈ ਸਾਲ ਪਹਿਲਾਂ ਸੋਚ ਲਈ ਸੀ ।

# 16. ਆਖਰੀ ਸਮਾਂ

ਫਰਵਰੀ 1928 ਈਸਵੀ ਵਿਚ ਸ੍ਰੀ ਨਾਰਾਇਣ ਗੁਰੂ ਗੰਭੀਰ ਰੂਪ ਵਿਚ ਬਿਮਾਰ ਹੋ ਗਏ। ਉਹਨਾਂ ਦੀ ਬਿਮਾਰੀ ਦੀ ਖ਼ਬਰ ਫ਼ੌਰਨ ਸਾਰੇ ਕੇਰਲ ਵਿਚ ਫ਼ੈਲ ਗਈ। ਇਹ ਨਹੀਂ ਕਿ ਸਵਾਮੀ ਪਹਿਲੀ ਵਾਰ ਬਿਮਾਰ ਹੋਏ ਹੋਣ। ਇਸ ਤੋਂ ਪਹਿਲਾਂ ਵੀ ਉਹ ਬਿਮਾਰ ਹੋਏ ਸਨ ਅਤੇ ਕਈ ਵਾਰ ਤੋਂ ਇਸ ਤੋਂ ਵੀ ਵਧੇਰੇ ਬਿਮਾਰ ਹੋਏ ਸਨ। ਪਰ ਇਸ ਵਾਰ ਜਿਵੇਂ ਲੋਕਾਂ ਨੂੰ ਹੋਣ ਵਾਲੇ ਨੁਕਸਾਨ ਦਾ ਪਹਿਲਾਂ ਹੀ ਪਤਾ ਲਗ ਗਿਆ ਸੀ।

ਬਵਾਸੀਰ ਦੀ ਪੁਰਾਣੀ ਬਿਮਾਰੀ ਨੇ ਇਸ ਵਾਰ ਭਿਆਨਕ ਰੂਪ ਧਾਰ ਲਿਆ ਸੀ। ਬਾਅਦ ਵਿਚ ਪਿਸ਼ਾਬ ਦੀ ਬਿਮਾਰੀ ਨੇ ਇਸ ਨੂੰ ਵਧੇਰੇ ਗੁੰਝਲਦਾਰ ਬਣਾ ਦਿਤਾ। ਮਾਹਿਰਾਂ ਰਾਹੀਂ ਇਲਾਜ ਅਤੇ ਚੰਗੀ ਦੇਖ ਭਾਲ ਦੇ ਬਾਵਜੂਦ ਉਹਨਾਂ ਦੀ ਹਾਲਤ ਦਿਨੋ ਦਿਨ ਵਿਗੜਦੀ ਰਹੀ। ਮਦਰਾਸ, ਪਾਲਘਾਟ, ਤ੍ਰਿਵੰਦਰਮ ਆਦਿ ਵਿਚ ਉਹਨਾਂ ਦਾ ਇਲਾਜ ਐਲੋਪੈਥੀ ਅਤੇ ਆਯੁਰਵੈਦਿਕ ਦੋਹਾਂ ਵਿਧੀਆਂ ਨਾਲ ਵੱਖੋ-ਵੱਖ ਅਤੇ ਇਕੱਠਾ ਵੀ ਕੀਤਾ ਗਿਆ, ਪਰ ਸਫਲਤਾ ਨਾ ਮਿਲੀ।

ਅਖੀਰ 20 ਸਤੰਬਰ 1928 ਈਸਵੀ ਸ਼ਾਮੀਂ ਚਾਰ ਵਜੇ ਉਹਨਾਂ ਨੇ ਸਮਾਧੀ ਲੈ ਲਈ। ਉਹ 72 ਸਾਲਾਂ ਦੇ ਸਨ।

ਮੌਤ ਤੋਂ ਦੋ ਦਿਨ ਪਹਿਲਾਂ ਉਹਨਾਂ ਨੇ ਆਪਣੇ ਚੇਲਿਆਂ ਨੂੰ ਦਸਿਆ ਕਿ ਉਹਨਾਂ ਦੀ ਤਕਲੀਫ਼ ਬਹੁਤ ਘੱਟ ਹੈ ਅਤੇ ਹੁਣ ਉਹ ਅਰਾਮ ਮਹਿਸੂਸ ਕਰ ਰਹੇ ਹਨ। ਜਿਉਂ ਜਿਉਂ ਆਖ਼ਰੀ ਸਮਾਂ ਨੇੜੇ ਆ ਰਿਹਾ ਸੀ ਉਹਨਾਂ ਦੇ ਚੇਲਿਆਂ ਨੇ ਅਖੰਡ ਪਾਠ ਅਤੇ ਜਾਪ ਕੀਤਾ। ਉਸ ਵੇਲੇ ਸਵਾਮੀ ਵਿਦਿਆਨੰਦ "ਯੋਗ ਵਸ਼ਿਸ਼ਟ" ਦਾ ਪਾਠ ਕਰ ਰਹੇ ਸਨ ਜਿਸ ਵਿਚ ਆਤਮਾ ਦੀ ਮੁਕਤੀ ਦਾ ਵਰਣਨ ਹੈ। ਜਦੋਂ ਉਹ ਮੋਖ ਪ੍ਰਾਪਤੀ ਦੇ ਖੰਡ ਤਕ ਪਹੁੰਚੇ ਤਾਂ ਸਵਾਮੀ ਜੀ ਨੇ ਵੀ ਮੋਖ ਪ੍ਰਾਪਤ ਕਰ ਲਿਆ।

ਸਵਾਮੀ ਜੀ ਦੀ ਮੌਤ ਦੀ ਖ਼ਬਰ ਸੁਣ ਕੇ ਬੇਅੰਤ ਲੋਕਾਂ ਦੀ ਭੀੜ, ਕਈ ਸੰਨਿਆਸੀ, ਸਵਾਮੀ ਜੀ ਦੇ ਚੇਲੇ, ਸਮਾਜ ਦੇ ਚੇਲੇ, ਸਮਾਜ ਦੇ ਆਗੂ ਦੂਰੋਂ-ਦੂਰੋਂ ਸ਼ਿਵਗਿਰੀ ਪਹੁੰਚੇ। ਇਹਨਾਂ ਵਿਚੋਂ ਬਹੁਤੇ ਉਦੋਂ ਤਕ ਉਥੇ ਠਹਿਰੇ ਰਹੇ ਜਦੋਂ ਤਕ ਸਵਾਮੀ ਜੀ ਦੇ ਨਾਸ਼ਵਾਨ ਸਰੀਰ ਨੂੰ ਧਾਰਮਕ ਰੀਤੀ-ਰਿਵਾਜ਼ਾਂ ਅਨੁਸਾਰ ਚਿਰ-ਸਮਾਧੀ ਨਹੀਂ ਦਿਤੀ ਗਈ।

ਇਸ ਗੱਲ ਦਾ ਜਵਾਬ ਸਵਾਮੀ ਜੀ ਦੇ ਚੇਲੇ ਅਜ ਤਕ ਨਹੀਂ ਦੇ ਸਕੇ ਕਿ ਕਿਵੇਂ ਹਜ਼ਾਰਾਂ ਲੋਕਾਂ ਦੇ ਠਹਿਰਣ, ਖਾਣ-ਪੀਣ ਅਤੇ ਦੇਖ ਭਾਲ ਦਾ ਪ੍ਰਬੰਧ ਉਹ ਕਰ ਸਕੇ। ਕਿਉਂਕਿ ਸਾਰਿਆਂ ਨੇ ਉਸ ਧਰਮ ਦੇ ਕਾਰਜ ਵਿਚ ਹੱਥ ਵਟਾਇਆ ਸੀ ਇਸ ਲਈ ਸਾਰਾ ਕੁਝ ਨਿਰਵਿਘਨ ਰੂਪ ਵਿਚ ਹੋ ਗਿਆ।

ਸੰਨਿਆਸੀਆਂ, ਬ੍ਰਹਮਚਾਰੀਆਂ, ਅਤੇ ਹਜ਼ਾਰਾਂ ਲੋਕਾਂ ਨੇ ਵਰਤ ਰਖਿਆ ਅਤੇ ਸਾਰੀ ਰਾਤ ਪੂਜਾ ਕਰਦਿਆਂ ਲੰਘਾਈ। ਅਗਲੇ ਦਿਨ ਉਹਨਾਂ ਦੀ ਦੇਹ ਨੂੰ ਫੁੱਲਾਂ ਨਾਲ ਸਜਾਈ ਪਾਲਕੀ ਵਿਚ ਰਖਕੇ ਲੋਕਾਂ ਦੀ ਭੀੜ ਨਾਲ ਸ਼ਾਮ ਵੇਲੇ ਬਨਜਾਕਸ਼ੀ ਮੰਦਰ ਦੀ ਗੁੱਫਾ ਵਿਚ ਲਿਜਾਇਆ ਗਿਆ। ਸਾਰੇ ਰਸਤੇ ਸ਼ੋਕ ਵਿਚ ਡੁੱਬੀ ਲੋਕਾਂ ਦੀ ਭੀੜ ਮੰਤਰ-ਉਚਾਰਣ ਅਤੇ ਭਜਨ ਗਾਉਂਦੀ ਰਹੀ। ਸ਼ਾਮ ਦੇ ਪੰਜ ਵਜੇ ਅੰਤਿਮ-ਯਾਤਰਾ ਖਾਸ ਤੋਰ ਤੇ ਬਣਾਏ ਗਏ ਸਮਾਧੀ-ਸੱਥਲ ਉਪਰ ਆ ਕੇ ਖ਼ਤਮ ਹੋਈ।

ਇਸ ਪਵਿਤਰ ਸਮਾਧੀ ਦਾ ਵਰਗ ਖੇਤਰ 30 ਫੁੱਟ ਸੀ ਅਤੇ ਇਹ 7 ਫੁੱਟ ਡੂੰਘੀ ਸੀ। ਇਸ ਦੇ ਵਿਚਕਾਰ 5 ਫੁੱਟ ਲੰਬਾ 5 ਫੁੱਟ ਚੋੜਾ ਅਤੇ 5 ਫੁੱਟ ਡੂੰਘਾ ਖੱਡਾ ਬਣਾਇਆ ਗਿਆ। ਇਸ ਵਿਚ ਪੱਥਰ ਰਖੇ ਗਏ ਅਤੇ ਇਸ ਦੀ ਬੁਨਿਆਦ ਵੀ ਪੱਕੀ ਰੱਖੀ ਗਈ।

ਸਵਾਮੀ ਜੀ ਦੀ ਦੇਹ ਨੂੰ ਆਸਣ ਦੀ ਮੁਦਰਾ ਵਿਚ ਰਖਿਆ ਗਿਆ ਅਤੇ ਫਿਰ ਸਿਰ ਨੂੰ ਖੁਲ੍ਹਾ ਛੱਡ ਕੇ ਉਸ ਸਮਾਧੀ ਨੂੰ ਲੂਣ, ਕਪੂਰ, ਚੰਦਨ ਆਦਿ ਨਾਲ ਭਰ ਦਿਤਾ ਗਿਆ। ਅਗਲੇ ਦਿਨ ਸਵੇਰੇ ਉਸੇ ਤਰ੍ਹਾਂ ਸਿਰ ਨੂੰ ਵੀ ਕੱਜ ਦਿਤਾ ਗਿਆ। ਇਸ ਦੌਰਾਨ ਅਖੰਡ ਪੂਜਾ ਤੇ ਮੰਤਰ ਉਚਾਰਣ ਚਲਦਾ ਰਿਹਾ ਜਿਹੜਾ ਅਦਵੈਤ ਸੰਨਿਆਸੀ ਲਈ ਮੁਕੱਰਰ ਹੈ। ਸੰਸਕਾਰ ਹੈ। ਇਸ ਸੰਸਕਾਰ ਦੇ ਪੂਰਾ ਹੋਣ ਤੋਂ ਬਾਅਦ ਵੀ 45 ਦਿਨ ਤਕ ਖਾਸ ਪੂਜਾ ਹੁੰਦੀ ਰਹੀ।

ਕੇਰਲ ਦੀ ਥਿਉਸੋਫਿਕਲ ਸੁਸਾਇਟੀ ਦੇ ਰਸਾਲੇ "ਸਨਾਤਨ ਧਰਮ" ਨੇ ਲਿਖਿਆ ਹੈ—

"20 ਸਤੰਬਰ 1928 ਈਸਵੀ ਨੂੰ ਮਹਾਨ ਰਿਸ਼ੀ ਦੇ ਦੇਹ ਛਡਣ ਨਾਲ ਕੇਰਲ ਵਿਚ ਹਨੇਰਾ ਛਾ ਗਿਆ।"

ਲੋਕ ਉਹਨਾਂ ਦੀ ਤੁਲਨਾ ਕੇਰਲ ਦੇ ਹੀ ਦੋ ਹੋਰ ਰਿਸ਼ੀਆਂ—"ਸ਼ੰਕਰਚਾਰੀਆ ਅਤੇ ਥਨੁਚਤਾਚਾਰੀਆ" ਨਾਲ ਕਰਦੇ ਹਨ। ਸ਼ੰਕਰਾਚਾਰੀਆ ਨੂੰ ਕੇਰਲ ਦੇ ਵਸਨੀਕਾਂ ਤੋਂ ਮਾੜਾ ਵਿਹਾਰ ਮਿਲਿਆ ਅਤੇ ਥਨੁਚਤਾਚਾਰੀਆ ਨੂੰ ਉਹਨਾਂ ਦੀ ਮੌਤ ਤੋਂ ਬਾਅਦ ਆਦਰ ਮਿਲਿਆ ਜਿਸਦੀ ਉਦਾਹਰਣ ਹਿੰਦੋਸਤਾਨ ਵਿਚ ਸੱਦੀਆਂ ਤੋਂ ਨਹੀਂ ਮਿਲਦੀ।"

"ਕੇਰਲ ਦੀ ਜਾਗਰਤੀ ਲਈ ਜਿਵੇਂ ਉਹ ਯੋਗ ਦੇ ਪਾਤੰਜਲੀ, ਗਿਆਨ ਦੇ ਸ਼ੰਕਰ, ਸਮਾਜਕ ਨੇਮਾਂ ਦੇ ਮੰਨੂ, ਤਿਆਗ ਦੇ ਬੁੱਧ, ਸੁਦ੍ਰਿੜ੍ਹ ਪ੍ਰਤਿਗਿਆ ਦੇ ਨਬੀ ਅਤੇ ਦੀਨਤਾ ਦੇ ਯਿਸ਼ੂ ਰਹੇ ਹਨ। ਉਹ ਮਨੁੱਖਤਾ ਦੀ ਅਮਰਤਾ ਵੱਲ ਗਏ।"

"ਉਹ ਆਉਣ ਵਾਲੀਆਂ ਪੀੜ੍ਹੀਆਂ ਲਈ ਇਕ ਅਵਤਾਰ ਵਾਂਗ ਹੋਣਗੇ।"

ਗੁਰੂ ਜੀ ਨੇ ਨਾ ਸਿਰਫ਼ ਹੇਠਲੀਆਂ ਸ਼੍ਰੇਣੀਆਂ ਦੀ ਆਜ਼ਾਦੀ ਦੀ ਲੜਾਈ ਜਿੱਤੀ, ਸਗੋਂ ਨਾਲ ਹੀ ਉਹਨਾਂ ਨੇ ਉੱਚੀਆਂ ਸ਼੍ਰੇਣੀਆਂ ਤੋਂ ਵੀ ਸਨਮਾਨ ਅਤੇ ਪਿਆਰ ਪ੍ਰਾਪਤ ਕੀਤਾ।

# 17. ਗੁਰੂ ਦਾ ਜੀਵਨ ਫ਼ਲਸਫ਼ਾ

''ਮੇਰਾ ਰਸਤਾ ਸ਼ੰਕਰਾਚਾਰੀਆ ਦਾ ਹੀ ਰਸਤਾ ਹੈ।''

—ਸ੍ਰੀ ਨਾਰਾਇਣ ਗੁਰੂ

ਨਟਰਾਜ ਗੁਰੂ ਦੇ ਕੁਝ ਲੇਖਾਂ ਨੂੰ ਪੜ੍ਹ ਕੇ ਰੋਮਾਂ ਰੋਲਾਂ ਨੇ ਲਿਖਿਆ ਹੈ ''ਗਲਾਸੱਨਪ ਨੇ ਦੱਖਣੀ ਭਾਰਤ ਦੀਆਂ ਨਵੀਆਂ ਧਾਰਮਕ ਅਭਿਵਿਅਕਤੀਆਂ ਬਾਰੇ ਕੁਝ ਨਹੀਂ ਕਿਹਾ, ਕਿਉਂਕਿ ਇਹ ਤੁੱਛ ਨਹੀਂ ਸਨ। ਇਹ ਸੰਬੰਧੀ ਸ੍ਰੀ ਨਾਰਾਇਣ ਗੁਰੂ ਦਾ ਨਾਮ ਲਿਆ ਜਾ ਸਕਦਾ ਹੈ ਜਿਹਨਾਂ ਦੀਆਂ ਪਰਉਪਕਾਰੀ ਅਧਿਆਤਮਕ ਸਰਗਰਮੀਆਂ ਪਿਛਲੇ 40 ਸਾਲਾਂ ਤੋਂ ਟਰਾਵਨਕੋਰ ਰਾਜ ਵਿਚ ਲਗਭਗ 20 ਲੱਖ ਅਨੁਯਾਈਆਂ ਨੂੰ ਪ੍ਰਭਾਵਿਤ ਕਰਦੀਆਂ ਰਹੀਆਂ ਹਨ। (ਉਹਨਾਂ ਦਾ ਦੇਹਾਂਤ 1928 ਵਿਚ ਹੋਇਆ ਸੀ) ਉਹਨਾਂ ਦੇ ਉਪਦੇਸ਼ ਸ਼ੰਕਰਾਚਾਰੀਆ ਦੇ ਫ਼ਲਸਫ਼ੇ ਤੋਂ ਪ੍ਰਭਾਵਿਤ ਹਨ। ਇਹ ਉਪਦੇਸ਼ ਬੰਗਾਲ ਦੇ ਰਹੱਸਵਾਦ ਤੋਂ ਬਹੁਤ ਵੱਖਰੇ ਹਨ, ਕਿਉਂਕਿ ਇਹਨਾਂ ਵਿਚ ਜਿਹੜੀ ਪਿਆਰ ਦੀ ਤੀਬਰਤਾ (ਭਗਤੀ) ਹੈ ਉਸਨੇ ਉਹਨਾਂ ਵਿਚ ਕੁਝ ਸ਼ੰਕਾ ਪੈਦਾ ਕਰ ਦਿਤਾ ਸੀ। ਉਹਨਾਂ ਨੂੰ ਇਕ ਤਰੀਕੇ ਨਾਲ ਕਰਮ, ਗਿਆਨ ਅਤੇ ਮਹਾਨ ਧਰਮ ਦੇ ਮੋਢੀ ਕਿਹਾ ਜਾ ਸਕਦਾ ਹੈ ਜਿਸ ਨੂੰ ਲੋਕਾਂ ਦੀ ਜ਼ਿੰਦਗੀ ਅਤੇ ਸਮਾਜ ਦੀਆਂ ਲੋੜਾਂ ਦੀ ਭਰਪੂਰ ਵਾਕਫ਼ੀ ਸੀ। ਉਹਨਾਂ ਨੇ ਦੱਖਣੀ ਭਾਰਤ ਦੀਆਂ ਲੁਟੀਂਦੀਆਂ ਸ਼੍ਰੇਣੀਆਂ ਦੇ ਉਦਾਰ ਵਾਸਤੇ ਬਹੁਤ ਕੰਮ ਕੀਤਾ। ਕਦੀ ਕਦੀ ਤਾਂ ਉਹਨਾਂ ਦੇ ਕੰਮਾਂ ਨੂੰ ਗਾਂਧੀ ਜੀ ਦੇ ਕੰਮਾਂ ਨਾਲ ਜੋੜਿਆ ਜਾਂਦਾ ਹੈ। (ਵੇਖੋ ਜਨੇਵਾ ਵਿਚ ਪ੍ਰਕਾਸ਼ਿਤ ਦਸੰਬਰ 1928 ਅਤੇ ਉਸ ਤੋਂ ਬਾਅਦ 'ਸੂਫ਼ੀ ਕਵਾਟਰਲੀ' ਅੰਕਾਂ ਵਿਚ ਉਹਨਾਂ ਦੇ ਚੇਲੇ ਪੀ ਨਟਰਾਜਨ ਦੇ ਲੇਖ)—ਲੇਖਕ ਰੋਮਾਂ ਰੋਲਾਂ ਰਚਿਤ ''ਸ੍ਰੀ ਰਾਮਕ੍ਰਿਸ਼ਣ ਦਾ ਜੀਵਨ''।

ਕਿਸੇ ਪੱਛਮੀ ਲੇਖਕ ਦਾ ਗੁਰੂ ਬਾਰੇ ਲਿਖਿਆ ਇਹ ਸਭ ਤੋਂ ਵਧੀਆ ਰੇਖਾ ਚਿੱਤਰ ਸੀ।

ਜਿਹਨਾਂ ਵਿਦਵਾਨਾਂ ਨੇ ਸਵਾਮੀ ਦੇ ਫ਼ਲਸਫ਼ੇ ਉਪਰ ਰੋਸ਼ਨੀ ਪਾਈ ਹੈ ਉਹਨਾਂ ਦਾ ਕਹਿਣਾ ਹੈ ਕਿ ਉਹਨਾਂ ਨੇ ਸ਼ੰਕਰਾਚਾਰੀਆ ਵਾਂਗ ਗੀਤਾ ਦੇ ਪ੍ਰਸੰਗ ਵਿਚ ਵੈਦਿਕ ਫ਼ਲਸਫ਼ੇ ਦੀ ਪੁਨਰ-ਵਿਆਖਿਆ ਕੀਤੀ ਹੈ। ਗੀਤਾ ਦੇ ਵਿਦਵਾਨਾਂ ਦਾ ਵਿਚਾਰ ਹੈ ਕਿ ਜਿਥੇ ਉਪਨਿਸ਼ਦ ਪਰਮ ਸੱਚ ਨਾਲ ਜੁੜਣ ਵਾਸਤੇ ਸਿਰਫ਼ ਗਿਆਨ ਦੇ ਰਾਹ ਉਪਰ

ਜ਼ੋਰ ਦਿੰਦੇ ਹਨ, ਉਥੇ ਗੀਤਾ ਕਰਮ-ਯੋਗ, ਭਗਤੀ-ਯੋਗ ਅਤੇ ਗਿਆਨ-ਯੋਗ ਤਿੰਨੋ ਰਸਤਿਆਂ ਉਪਰ ਜ਼ੋਰ ਦੇਂਦੀ ਹੈ।

ਗੀਤਾ ਦੀ ਮੌਲਿਕਤਾ ਇਸ ਗੱਲ ਵਿਚ ਹੈ ਕਿ ਇਸ ਨੇ ਇਹਨਾਂ ਤਿੰਨੋ ਰਸਤਿਆਂ ਨੂੰ ਇਕੱਠਾ ਕੀਤਾ ਹੈ। ਸ਼ੰਕਰਾਚਾਰੀਆ ਨੇ ਇਕ ਪਾਸੇ ਗੀਤਾ ਅਤੇ ਹੋਰ ਵੇਦਾਂ ਦੇ ਸੁਨੇਹੇ ਦਾ ਗੰਭੀਰਤਾ ਨਾਲ ਅਧਿਅਨ ਕੀਤਾ ਹੈ, ਉਥੇ ਦੂਜੇ ਪਾਸੇ ਇਸ ਗੱਲ ਦੀ ਵੀ ਸਥਾਪਨਾ ਕੀਤੀ ਹੈ ਕਿ ਵੈਦਿਕ ਫ਼ਲਸਫ਼ੇ ਦੀ ਸੁਦ੍ਰਿੜ੍ਹਤਾ ਅਦਵੈਤਵਾਦ ਹੈ।

ਸ੍ਰੀ ਨਾਰਾਇਣ ਗੁਰੂ ਨੇ ਇਸ ਕਥਨ ਦੀ ਪੁਨਰ ਸਥਾਪਨਾ ਕੀਤੀ। ਇਸ ਤਰ੍ਹਾਂ ਕਰਦਿਆਂ ਨਾ ਸਿਰਫ ਉਸ ਦਾ ਵਿਸਤਾਰ ਕੀਤਾ ਸਗੋਂ ਨਵਾਂ ਰੂਪ ਵੀ ਦਿਤਾ। ਅਸਲ ਵਿਚ ਵੇਦਾਂ ਤੋਂ ਲੈ ਕੇ ਅਜ ਤਕ ਸਿਰਜਣਾਤਮਕ ਦੁਹਰਾਓ ਹਿੰਦੂ ਧਰਮ ਦੀ ਮੁੱਖ ਵਿਸ਼ੇਸ਼ਤਾ ਰਹੀ ਹੈ।

ਸ਼ੁਰੂ ਵਿਚ ਵੇਦ ਪ੍ਰਾਰਥਨਾ ਦੇ ਰੂਪ ਵਿਚ ਦਿਸਦੇ ਹਨ ਅਤੇ ਬਾਅਦ ਵਿਚ ਇਹ ਪ੍ਰਾਰਥਨਾਵਾਂ ਉੱਚੇ ਅਧਿਆਤਮਕ ਪੱਧਰ ਤਕ ਪਹੁੰਚ ਗਈਆਂ। ਨਿਸਚੇ ਹੀ ਉਪਨਿਸ਼ਦਾਂ ਨੂੰ ਮੰਨਣ ਵਾਲੇ ਕਰਾਂਤੀਕਾਰੀ ਸਨ। ਸਰਬਕਾਲੀ ਰਹੱਸਵਾਦ ਵੱਲ ਵਧਣ ਦੇ ਉਦੇਸ਼ ਨਾਲ ਇਹਨਾਂ ਨੇ ਵੇਦਾਂ ਦੇ ਯੱਗ-ਧਰਮ ਉਪਰ ਪੂਰਾ ਜ਼ੋਰ ਦਿਤਾ। ਫਿਰ ਵੀ ਜਦੋਂ ਉਹ ਪਹਿਲੀਆਂ ਧਾਰਨਾਵਾਂ ਦੇ ਬੁਨਿਆਦੀ ਸੁਧਾਰਾਂ ਵਿਚ ਲਗੇ ਸਨ ਉਦੋਂ ਉਹਨਾਂ ਨੇ ਉਹਨਾਂ ਸਾਰੀਆਂ ਧਾਰਨਾਵਾਂ ਦੀ ਵਰਤੋਂ ਕੀਤੀ ਜਿਹੜੀਆਂ ਵੈਦਿਕ ਮੰਤਰਾਂ ਵਿਚ ਉਪਯੋਗੀ ਸਨ। ਗੀਤਾ ਦੇ ਉਪਨਿਸ਼ਦ ਫ਼ਲਸਫ਼ੇ ਦਾ ਵਿਸਤਾਰ ਤੇ ਸੰਸਲੇਸ਼ਣ ਕੀਤਾ।

ਸ੍ਰੀ ਨਾਰਾਇਣ ਗੁਰੂ ਨੇ ਗੀਤਾ ਦੀ ਵਿਆਖਿਆ ਉਪਰ ਖਾਸ ਜ਼ੋਰ ਦਿਤਾ। ਇਸ ਵਿਚ ਕਿਹਾ ਗਿਆ ਹੈ ਕਿ ਯੋਗ ਰਾਹੀਂ ਬੰਦਾ ਆਪਣੇ ਆਪ ਨਾਲ, ਸਮਾਜ ਨਾਲ ਅਤੇ ਰੱਬ ਨਾਲ ਤਾਰ ਜੋੜ ਲੈਂਦਾ ਹੈ।

ਗੁਰੂ ਜੀ ਕਰਮਕਾਂਡੀ ਨਹੀਂ ਸਨ ਅਤੇ ਨਾ ਹੀ ਉਹ ਐਸੇ ਵੇਦਾਂਤੀ ਸਨ ਜਿਹੜੇ ਇਸ ਗਲ ਵਿਚ ਵਿਸ਼ਵਾਸ ਕਰਦੇ ਕਿ ਜੇ ਮਨੁੱਖ ਨੇ ਮੋਖ ਪ੍ਰਾਪਤ ਕਰਨਾ ਹੈ ਤਾਂ ਉਸ ਨੂੰ ਸਾਰਾ ਕੁਝ ਛੱਡਣਾ ਪਵੇਗਾ।

ਉਹਨਾਂ ਨੇ ਸਿਰਫ਼ ਬ੍ਰਹਮ-ਚਿੰਤਨ ਲਈ ਦੁਨੀਆਂ ਨੂੰ ਤਿਆਗ ਕੇ ਆਪਣਾ ਸਮਾਂ ਨਹੀਂ ਗੁਜ਼ਾਰਿਆ ਇਕ ਵਾਰ ਪਰਮ ਤੱਤ ਨਾਲ ਅਦਵੈਤ ਦਾ ਅਨੁਭਵ ਕਰ ਕੇ ਉਹਨਾਂ ਨੇ ਸਮਾਜ ਵਿਚ ਜ਼ਿੰਦਗੀ ਗੁਜ਼ਾਰਨੀ ਸ਼ੁਰੂ ਕੀਤੀ। ਉਹਨਾਂ ਦਾ ਤਿਆਗ ਕਰਮਾਂ ਦਾ ਨਹੀਂ ਸਗੋਂ ਕਰਮਾਂ ਦੇ ਫੱਲ ਦਾ ਸੀ। ਉਹ ਗੀਤਾ ਦੇ ਉਸ ਸੁਨੇਹੇ ਅਨੁਸਾਰ ਜ਼ਿੰਦਗੀ ਜੀਵੇ ਜਿਹੜਾ ਜੀਵ ਨੂੰ ਬ੍ਰਹਮ ਵਿਚ ਜੀਊਣ ਅਤੇ ਸੰਸਾਰ ਵਿਚ ਰਹਿੰਦਿਆਂ ਉਸ ਦੀ ਇਛਾ ਦਾ ਪਾਲਣ ਕਰਨ ਦਾ ਸੁਨੇਹਾ ਦੇਂਦੀ ਹੈ। ਉਹਨਾਂ ਨੇ ਸੱਚੀ ਜ਼ਿੰਦਗੀ ਬਿਤਾਈ। ਉਹਨਾਂ ਨੇ ਆਤਮਾ ਵਿਚ ਹੀ ਸ਼ਰਣ ਲਈ ਅਤੇ ਸੰਸਾਰਕ ਵਸਤਾਂ ਵਿਚ ਇਕ ਹੀ ਸੱਚ ਨੂੰ ਵੇਖਿਆ।

ਇਸ ਤਰ੍ਹਾਂ ਗੁਰੂ ਨੇ ਸਾਨੂੰ ਵੇਦਾਂਤਕ ਫ਼ਲਸਫ਼ਾ ਸਮਝਾਇਆ। 'ਆਤਮੋਪਦੇਸ਼ ਸ਼ਤਕ' ਨਾਮੀ ਉਹਨਾਂ ਦੀ ਮਹਾਨ ਦਾਰਸ਼ਨਿਕ ਕਵਿਤਾ ਸਾਨੂੰ ਦਸਦੀ ਹੈ ਕਿ ਸਿਰਫ਼

ਗਿਆਨ ਕਾਫ਼ੀ ਨਹੀਂ । ਉਹ ਦਸਦੀ ਹੈ—ਆਪ ਵੇਖੋ, ਭਾਲੋ, ਕੋਸ਼ਿਸ਼ ਕਰੋ, ਅਨੁਭਵ ਕਰੋ-ਵੇਖੋ, ਇਹ ਸਾਰਾ ਕੁਝ ਕਿਵੇਂ ਹੁੰਦਾ ਹੈ—ਇਸ ਬਾਰੇ ਵਿਚਾਰ ਕਰੋ—ਅਤੇ ਜੋ ਕੁਝ ਤੁਹਾਨੂੰ ਦਸਿਆ ਜਾਵੇ ਉਸ ਦਾ ਅਭਿਆਸ ਕਰੋ । ਇਹਨਾਂ ਉਪਦੇਸ਼ਾਂ ਦਾ ਉਦੇਸ਼ ਹੈ—ਮਨੁੱਖ ਇਸ ਗੱਲ ਦਾ ਅਨੁਭਵ ਕਰੇ ਕਿ ਵੇਦਾਂਤ ਨੂੰ ਸਮਝਣ ਦਾ ਅਰਥ ਉਸ ਦੀਆਂ ਪੰਕਤੀਆਂ ਦਾ ਅਰਥ ਕਰ ਲੈਣਾ ਹੀ ਨਹੀਂ, ਸਗੋਂ ਆਪ ਉਸ ਦੇ ਸੱਚ ਨੂੰ ਜਾਣ ਲੈਣ ਨਾਲ ਹੁੰਦਾ ਹੈ । ਜਿਵੇਂ ਕਿ ਰਹੱਸਵਾਦੀ ਕਹਿੰਦੇ ਹਨ ਕਿ ਮਨੁੱਖ ਨੂੰ ਵੀ ਉਹੀ ਹੋ ਜਾਣਾ ਚਾਹੀਦਾ ਹੈ ਜੋ ਉਹ ਜਾਣਦਾ ਹੈ ।

ਸ੍ਰੀ ਨਾਰਾਇਣ ਗੁਰੂ ਦਾ ਧਰਮ ਦਸਦਾ ਹੈ ਕਿ ਅਸੀਂ ਜ਼ਿੰਦਗੀ ਦੇ ਸਾਰੇ ਪੱਖਾਂ ਦਾ ਸਾਹਮਣਾ ਕਰਨਾ ਹੈ । ਪੂਰੀ ਮਨੁੱਖਤਾ ਨੂੰ ਪਿਆਰ ਤੇ ਭਾਈਚਾਰੇ ਨਾਲ ਰਹਿ ਕੇ ਜਾਤ, ਰਾਸ਼ਟਰ, ਧਰਮ, ਵਰਣ ਆਦਿ ਦੇ ਭੇਦਾਂ ਤੋਂ ਆਜ਼ਾਦ ਹੋ ਕੇ ਉਸ ਬ੍ਰਹਮ ਲਈ ਨਿਸ਼ਚੇਵਾਨ ਹੋਣਾ ਚਾਹੀਦਾ ਹੈ । ਇਹ ਉਸ ਪਰਮ-ਸੱਚ ਲਈ ਹੋਣਾ ਚਾਹੀਦਾ ਹੈ । ਜਿਹੜਾ ਸ਼ਾਂਤ ਹੈ, ਸ਼ਿਵ ਹੈ । ਅਦਵੈਤ-ਜਗਿਆਸੂ ਨੂੰ ਬ੍ਰਹਮ-ਸੱਚ ਦੀ ਪ੍ਰਾਪਤੀ ਨਾਲ ਜਿਹੜੀ ਅਨੁਭੂਤੀ ਹੁੰਦੀ ਹੈ ਉਹੀ ਇਸ ਗਿਆਨ ਨਾਲ ਵੀ ਮਿਲਦੀ ਹੈ । ਦੋਵੇਂ ਪ੍ਰਕਿਰਿਆਵਾਂ ਇਕ ਹੀ ਹਨ । ਭਾਵੇਂ ਇਹ ਦਲੀਲ ਨਾਲ ਸਮਝ ਨਾ ਆਵੇ ਪਰ ਅਭਿਆਸ ਨਾਲ ਇਹ ਅਨੁਭਵ ਹੋਵੇਗਾ ਕਿ ਹਰ ਕੰਮ ਵਿਚ ਅਧਿਆਤਮਕਤਾ ਦਾ ਰੰਗ ਹੁੰਦਾ ਹੈ ।

ਸੋ ਗੁਰੂ ਦਾ ਸਾਰਾ ਜ਼ੋਰ ਇਸ ਗੱਲ ਉਪਰ ਸੀ ਕਿ ਗਿਆਨ ਤੇ ਕਰਮ ਦੋਹਾਂ ਵਿਚ ਫ਼ਰਕ ਨਹੀਂ । ਗੁਰੂ ਇਸ ਫ਼ਲਸਫ਼ੇ ਵਿਚ ਦੀ ਵਿਆਖਿਆ ਪਹਿਲਾਂ ਇਕ ਤਰੀਕੇ ਨਾਲ ਫਿਰ ਦੂਜੇ ਤਰੀਕੇ ਨਾਲ ਕਰਦੇ ਹਨ ਅਤੇ ਹਰ ਵਾਰ ਇਹੀ ਕਹਿੰਦੇ ਹਨ—ਆਪ ਅਨੁਭਵ ਕਰੋ, ਆਪ ਉਸ ਨੂੰ ਅਨੁਭਵ ਕਰੋ ।

# 18. ਰਚਨਾਵਾਂ

ਗੁਰੂ ਦੇ ਫ਼ਲਸਫ਼ੇ ਨੂੰ ਸਮਝਣ ਵਾਸਤੇ ਉਹਨਾਂ ਦੀਆਂ ਰਚਨਾਵਾਂ ਦੇ ਗੰਭੀਰ ਅਧਿਅਨ ਦੀ ਲੋੜ ਹੈ। ਇਹਨਾਂ ਵਿਚ ਉਹਨਾਂ ਦੀ ਸਾਰੀ ਜ਼ਿੰਦਗੀ ਦੀਆਂ ਸਰਗਰਮੀਆਂ ਤੇ ਸੁਨੇਹਿਆਂ ਦਾ ਮੂਲ ਭਾਵ ਮਿਲਦਾ ਹੈ। ਜਿਵੇਂ ਕਿ ਪਹਿਲਾਂ ਵੀ ਕਿਹਾ ਜਾ ਚੁਕਾ ਹੈ ਕਿ ਉਹਨਾਂ ਦਾ ਫ਼ਲਸਫ਼ਾ ਅਦਵੈਤ ਦਾ ਸੀ। ਆਧੁਨਿਕ ਮਨੁੱਖ ਬਹੁਤੀਆਂ ਬੁਰਾਈਆਂ ਵਿਰਸੇ ਵਿਚੋਂ ਪ੍ਰਾਪਤ ਕਰਦਾ ਹੈ। ਉਹਨਾਂ ਨੇ ਭਾਰਤ ਦੇ ਮਹਾਨ ਸੰਤਾਂ ਵਾਂਗ ਇਕ ਅਜਿਹਾ ਫ਼ਲਸਫ਼ਾ ਪੈਦਾ ਕੀਤਾ ਜਿਸ ਦੀ ਆਧੁਨਿਕ ਜ਼ਿੰਦਗੀ ਵਿਚ ਇਹਨਾਂ ਬੁਰਾਈਆਂ ਦੇ ਇਲਾਜ ਦੇ ਤੌਰ ਤੇ ਵਰਤੋਂ ਕੀਤੀ ਜਾ ਸਕਦੀ ਹੈ। ਕਿਉਂਕਿ ਉਹ ਆਪ ਅਦਵੈਤਵਾਦੀ ਸਨ ਇਸ ਲਈ ਉਹਨਾਂ ਨੇ ਸਮਾਜ-ਸੁਧਾਰ ਕੀਤਾ, ਅਨੁਸ਼ਠਾਨਾਂ ਤੇ ਕਰਮ ਕਾਂਡਾਂ ਵਿਚ ਜਿਹੜੇ ਸੁਧਾਰ ਕੀਤੇ, ਮਨੁੱਖੀ ਬਰਾਬਰੀ ਦਾ ਭਾਵ ਪੈਦਾ ਕਰਨ ਲਈ ਜਿਹੜਾ ਸਮਰਥਨ ਦਿਤਾ, ਵਿਦਿਆ ਦੇ ਪ੍ਰਚਾਰ ਤੇ ਪ੍ਰਸਾਰ ਲਈ ਜਿਹੜਾ ਉਤਸ਼ਾਹ ਦਿਤਾ, ਸਾਰੀ ਮਨੁੱਖ ਜਾਤੀ ਨੂੰ ਕਿਸੇ ਤਰ੍ਹਾਂ ਦੀ ਸਿਹਤਮੰਦ ਜ਼ਿੰਦਗੀ ਬਤੀਤ ਕਰਨ ਵਾਸਤੇ ਜਿਹੜਾ ਬੁਲਾਵਾ ਦਿਤਾ ਅਤੇ ਖਾਸ ਕਰ ਕੇ ਆਰਥਕ ਉਦਾਰ ਵਾਸਤੇ ਜਿਹੜੇ ਸੰਘਰਸ਼ ਕੀਤੇ ਉਹਨਾਂ ਪਿੱਛੇ ਅਧਿਆਤਮਕ ਆਧਾਰ ਸੀ।

ਸ੍ਰੀ ਨਾਰਾਇਣ ਗੁਰੂ ਦੀ ਜ਼ਿੰਦਗੀ ਦੀਆਂ ਮੁੱਖ ਤੌਰ ਤੇ ਤਿੰਨ ਪੌੜੀਆਂ ਹਨ। ਭਗਤ ਦੇ ਰੂਪ ਵਿਚ ਅਸੀਂ ਉਹਨਾਂ ਨੂੰ ਇਸ ਸਮਾਜ ਦੇ ਹੌਛੇ ਦਵੰਦ ਤੋਂ ਦੂਰ ਜ਼ਿੰਦਗੀ ਨੂੰ ਸ਼ਾਂਤ ਪਾਣੀ ਵਾਂਗ ਬਤੀਤ ਕਰਦਿਆਂ ਜੰਗਲਾਂ, ਪਹਾੜਾਂ, ਨਦੀਆਂ ਕੰਢੇ, ਸੱਚ ਦੇ ਮੋਢੀ ਦੇ ਰੂਪ ਵਿਚ ਵੇਖਦੇ ਹਾਂ ਜਿਸ ਨੇ ਯੋਗੀ ਦੀ ਅੰਤਿਮ-ਸਥਿਤੀ ਨੂੰ ਪ੍ਰਾਪਤ ਕਰ ਲਿਆ ਹੈ। ਜਦੋਂ ਉਹ ਗੀਤਾ ਦੇ ਸੁਨੇਹੇ ਨੂੰ ਪੂਰਾ ਕਰਨ ਵਾਸਤੇ ਸੰਸਾਰ ਵਿਚ ਆਉਂਦੇ ਹਨ ਤਾਂ ਰੋਮਾਂ ਰੋਲਾਂ ਦੇ ਸ਼ਬਦਾਂ ਵਿਚ—"ਕਰਮ ਵਿਚ ਗਿਆਨੀ ਅਤੇ ਮਹਾਨ, ਧਰਮ ਦੇ ਮੋਢੀ ਬਣ ਜਾਂਦੇ ਹਨ ਜਿਹਨਾਂ ਨੂੰ ਸਾਧਾਰਣ ਲੋਕਾਂ ਤੇ ਸਮਾਜਕ ਲੋਕਾਂ ਦੀ ਡੂੰਘੀ ਪਛਾਣ ਹੁੰਦੀ ਹੈ।"

ਉਹਨਾਂ ਦੀ ਵਾਰਤਕ ਤੇ ਕਵਿਤਾ ਵਿਚ ਸਾਨੂੰ ਤਿੰਨੇ ਪੌੜੀਆਂ ਦੀ ਭਰਪੂਰ ਤਸਵੀਰ ਮਿਲਦੀ ਹੈ। ਪਹਿਲੀ ਪੱਧਰ ਉਪਰ ਉਹਨਾਂ ਦੀ ਕਵਿਤਾ ਮੂਲ ਰੂਪ ਵਿਚ ਭਗਤੀ ਦੀ ਹੈ। ਇਹ ਬਹੁਤ ਹੀ ਸੰਗੀਤਮਈ ਹੈ। ਇਸ ਵਿਚ ਸਵਾਮੀ; ਇਸ਼ਟ ਦੇਵਤੇ

ਅਗੇ ਭਟਕਦੀ ਆਤਮਾ ਦੀ ਸ਼ਾਂਤੀ, ਮਾਨਸਿਕ ਸ਼ਕਤੀ ਅਤੇ ਸਥਿਰਤਾ ਲਈ ਬੇਨਤੀ ਕਰਦੇ ਹਨ। ਉਹ ਵਾਸੁਦੇਵ, ਸ਼ਿਵ, ਸੁਬਰਾਮਣੀਅਮ, ਗਣੇਸ਼ ਅਤੇ ਕਾਲੀ ਦੀ ਭਗਤੀ ਕਰਦੇ ਨਜ਼ਰ ਆਉਂਦੇ ਹਨ।

ਦੂਜੀ ਪੌੜੀ ਵਿਚ ਅਸੀਂ ਆਤਮਕ ਜੋਤੀ ਦੇ ਚਾਨਣ ਨੂੰ ਵਧਦਿਆਂ ਵੇਖਦੇ ਹਾਂ। ਸ਼ੁਰੂ ਵਿਚ ਜਿਹੜੇ ਅਸਥਿਰ ਪ੍ਰਕਿਰਤੀ ਦੇ ਅਧਿਆਤਮਕ ਅਨੁਭਵ ਹੁੰਦੇ ਹਨ ਉਹ ਹੌਲੀ ਹੌਲੀ ਖ਼ਤਮ ਹੋਣ ਲਗਦੇ ਹਨ। ਇਹ ਪਰਮ ਸ਼ਾਂਤੀ ਬਹੁਤ ਘੱਟ ਸਮੇਂ ਦੀ ਹੁੰਦੀ ਹੈ ਪਰ ਇਹ ਆਨੰਦ ਦੀ ਸਥਿਤੀ ਹੁੰਦੀ ਹੈ। ਅਨੁਭੂਤੀ ਦਸ਼ਕਮ, ਅਦਵੈਤ ਦੀਵਾ, ਸ੍ਵੈ-ਅਨੁਭਵ ਗੀਤ ਆਦਿ ਇਸੇ ਪੌੜੀ ਦੇ ਸੂਚਕ ਹਨ। ਇਹ ਸਾਰੇ ਨਾਮ ਵਰਣਨ ਅਧੀਨ ਵਿਸ਼ੇ ਨੂੰ ਆਪ ਹੀ ਸਪੱਸ਼ਟ ਕਰਦੇ ਹਨ।

ਕੁੰਡਲਨੀ ਪੱਤੁ ਨਾਮੀ ਕਵਿਤਾ ਵਿਚ ਪਰਮ-ਸੱਚ ਦੇ ਨਾਲ ਇਕਾਤਮਕਤਾ ਦੀ, ਜਿਥੋਂ ਤਕ ਸ਼ਬਦਾਂ ਰਾਹੀਂ ਸੰਭਵ ਹੈ, ਰਹੱਸਾਤਮਕ ਅਨੁਭੂਤੀ ਦਾ ਵਰਣਨ ਮਿਲਦਾ ਹੈ ਅਤੇ ਇਹਨਾਂ ਵਿਚ ਪਾਤੰਜਲੀ ਦੇ ਯੋਗ-ਸਾਧਨਾਂ ਦੀਆਂ ਛੇ ਪੌੜੀਆਂ ਦੀ ਵਿਆਖਿਆ ਕੀਤੀ ਗਈ ਹੈ। ਕੁੰਡਲਨੀ ਆਤਮ-ਸ਼ਕਤੀ ਦਾ ਪ੍ਰਤੀਕ ਹੈ ਅਤੇ ਛੇ ਪੌੜੀਆਂ ਉਸ ਮਹਾਨ ਯਾਤਰਾ ਦੇ ਰਹੱਸਮਈ ਪੜਾਅ ਹਨ ਜਿਹਨਾਂ ਨੂੰ ਪਾਰ ਕਰਕੇ ਪਰਮ-ਸੱਚ ਦੀ ਪ੍ਰਾਪਤੀ ਹੁੰਦੀ ਹੈ। ਭਗਤੀ-ਸਾਹਿੱਤ ਵਿਚ ਇਹ ਸਭ ਤੋਂ ਵਧੇਰੇ ਪ੍ਰੇਰਣਾ ਦੇਣ ਵਾਲੀ ਕਵਿਤਾ ਹੈ। ਇਸ ਤੋਂ ਸਾਫ ਇਸ਼ਾਰਾ ਮਿਲਦਾ ਹੈ ਕਿ ਇਹ ਕਵਿਤਾਵਾਂ ਅਸਲ ਅਨੁਭੂਤੀਆਂ ਦੀ ਹੀ ਪੇਸ਼ਕਾਰੀ ਹਨ। ਇਹਨਾਂ ਦੀ ਭਾਸ਼ਾ ਨਾ ਸਿਰਫ਼ ਰਹੱਸਾਤਮਕ ਹੈ ਸਗੋਂ ਤਿਲਕਵੀਂ ਤੇ ਅਕੱਥ ਵੀ ਹੈ। ਇਸ ਤਰ੍ਹਾਂ ਦੇ ਕਾਵਿ ਦੀ ਵਿਆਖਿਆ ਨਾ ਤਾਂ ਇਸ ਤਰ੍ਹਾਂ ਦੇ ਆਕਾਰ ਦੀਆਂ ਕਿਤਾਬਾਂ ਵਿਚ ਅਤੇ ਨਾ ਹੀ ਇਦਾਂ ਦੀਆਂ ਜਾਣਕਾਰੀ ਭਰਪੂਰ ਕਿਤਾਬਾਂ ਵਿਚ ਕੀਤੀ ਜਾ ਸਕਦੀ ਹੈ। ਇਹਨਾਂ ਵਿਚ ਤਾਂ ਇਹਨਾਂ ਦੀ ਅਦਵੈਤ ਬਿਰਤੀ ਵਲ ਇਸ਼ਾਰਾ ਹੀ ਕੀਤਾ ਜਾ ਸਕਦਾ ਹੈ। ਪਾਠਕ ਨੂੰ ਉਹਨਾਂ ਨੂੰ ਆਪ ਪੜ੍ਹਣ ਲਈ ਪ੍ਰੇਰਨਾ ਦਿਤੀ ਜਾ ਸਕਦੀ ਹੈ।

ਉਹਨਾਂ ਦੀਆਂ ਰਚਨਾਵਾਂ ਦਾ ਮੂਲ ਤੱਤ ਉਹਨਾਂ ਥਾਵਾਂ ਉਪਰ ਹੈ ਜਿਥੇ ਉਹ ਆਪਣੇ ਅਨੁਭਵਾਂ ਦਾ ਪ੍ਰਤੀਕਾਤਮਕ ਅਤੇ ਦ੍ਰਿਸ਼ਾਤਮਕ ਵਰਨਣ ਕਰਦੇ ਹਨ ਜਿਹੜੇ ਉਹਨਾਂ ਨੂੰ ਸਿੱਧ-ਪੁਰਖ ਦੇ ਰੂਪ ਵਿਚ ਪ੍ਰਾਪਤ ਹੋਏ। ਉਹ ਆਪ ਅੰਤਰੀਵ-ਚਿੰਤਨ ਕਰਦੇ, ਆਪਣੇ ਆਪ ਗੁਣਗੁਣਾਉਂਦੇ ਅਤੇ ਆਪਣੇ ਗੂੜ੍ਹ ਰਹੱਸਾਤਮਕ ਅਨੁਭਵਾਂ ਵਿਚ ਲੀਨ ਹੁੰਦੇ ਦਿਸਦੇ ਹਨ। ਇਹਨਾਂ ਦੀ ਭਾਸ਼ਾ ਬਹੁਤ ਹੀ ਰਹੱਸਾਤਮਕ ਹੈ ਅਤੇ ਇਸ ਨੂੰ ਸਾਧਾਰਣ ਭਾਸ਼ਾ ਰਾਹੀਂ ਸਮਝਣਾ ਬਹੁਤ ਹੀ ਔਖਾ ਹੈ, ਨਾ ਹੀ ਸਾਡੀ ਆਧੁਨਿਕ ਵਿਦਿਆ ਇਸ ਵਾਸਤੇ ਕੋਈ ਸਿਧਾਂਤਕ ਚਿੰਤਨ ਪੇਸ਼ ਕਰਦੀ ਹੈ। ਇਹ ਬਿਲਕੁਲ ਉਸ ਤਰ੍ਹਾਂ ਹੈ ਜਿਵੇਂ ਕਿਸੇ ਐਸੇ ਬੰਦੇ ਨੂੰ ਗਣਕ (ਕੈਲਕੂਲਸ) ਦਾ ਗਿਆਨ ਦੇਣਾ ਜਿਸ ਨੂੰ ਹਿਸਾਬ ਜਾਂ ਗਣਿਤ ਦੀ ਕੋਈ ਜਾਣਕਾਰੀ ਨਾ ਹੋਵੇ।

ਇਹਨਾਂ ਦੇ ਨਿਰੂਪਣ ਵਿਚ ਸੰਖੇਪਤਾ ਅਤੇ ਤਿੱਖਾਪਣ ਹੈ। ਉਹਨਾਂ ਵਿਚ ਉਪਨਿਸ਼ਦ ਫ਼ਲਸਫ਼ੇ ਦਾ ਸ਼ੁਧ ਸਾਰ ਹੈ ਜੋ ਨਵੀਆਂ ਵਿਆਖਿਆਵਾਂ ਸਮਾਈ ਬੈਠਾ ਹੈ। ਗੁਰੂ ਜੀ ਨੇ ਗੰਭੀਰ ਸਮੱਸਿਆਵਾਂ ਅਤੇ ਰਹੱਸਾਂ ਨੂੰ ਬੜੇ ਸੁਭਾਵਕ ਤਰੀਕੇ ਨਾਲ

ਸੁਲਝਾਇਆ ਹੈ। ਪਰ ਉਹ ਇਹਨਾਂ ਦੀ ਵਿਆਖਿਆ ਦਾ ਕੰਮ ਸਮਰਥ ਵਿਆਖਿਆਕਾਰਾਂ ਲਈ ਛੱਡ ਦਿੰਦੇ ਹਨ। ਪਰ ਇਹਨਾਂ ਵਿਆਖਿਆਕਾਰਾਂ ਨੂੰ ਵੇਦਾਂਤ ਦੀ ਉਸ ਸ਼ਬਦਾਵਲੀ ਦਾ ਪੂਰਾ ਗਿਆਨ ਹੋਣਾ ਚਾਹੀਦਾ ਹੈ ਜਿਸ ਦੀ ਗੁਰੂ ਜੀ ਨੇ ਬੜੀ ਸਹਿਜਤਾ ਨਾਲ ਵਰਤੋਂ ਕੀਤੀ ਹੈ। ਉਹਨਾਂ ਦੀ ਭਾਸ਼ਾ ਵਿਚਲੀ ਸੁਚੱਜਤਾ ਅਤੇ ਵਿਚਾਰਾਂ ਦੀ ਡੂੰਘਾਈ ਦੀ ਮਿਸਾਲ ਨਹੀਂ ਮਿਲਦੀ। ਅਸੀਂ ਉਹਨਾਂ ਦੀ ਭਾਸ਼ਾ ਵਿਚ ਮਲਿਆਲਮ ਦੇ ਉਹਨਾਂ ਦੇ ਛੋਟੇ ਛੋਟੇ ਸਾਧਾਰਣ ਤੇ ਪੁਰਾਣੇ ਸ਼ਬਦਾਂ ਦੀ ਵਰਤੋਂ ਵੇਖ ਕੇ ਹੈਰਾਨ ਰਹਿ ਜਾਂਦੇ ਹਾਂ ਜਿਹੜੇ ਅਜੋਕੀ ਭਾਸ਼ਾ ਵਿਚੋਂ ਅਲੋਪ ਹੋ ਚੁਕੇ ਹਨ। ਇਕ ਵਾਰ ਜਦੋਂ ਇਹਨਾਂ ਸ਼ਬਦਾਂ ਦਾ ਅਰਥ ਸਪਸ਼ਟ ਕਰ ਦਿਤਾ ਜਾਂਦਾ ਹੈ ਤਾਂ ਸਧਾਰਣ ਬੰਦਾ ਵੀ ਉਹਨਾਂ ਦੀ ਇਸ ਵਰਤੋਂ ਦੀ ਪਰਸੰਸਾ ਕਰਦਾ ਹੈ ਇਸ ਤਰ੍ਹਾਂ ਲਗਦਾ ਹੈ ਕਿ ਉਹੀ ਸ਼ਬਦ ਇਸ ਪ੍ਰਸੰਗ ਵਿਚ ਸਭ ਤੋਂ ਵੱਧ ਢੁਕਵਾਂ ਹੈ। ਕਦੀ-ਕਦੀ ਗੁਰੂ ਜੀ ਪੁਰਾਣੇ ਸ਼ਬਦਾਂ ਵਿਚ ਨਵੇਂ ਅਰਥ ਵੀ ਭਰ ਦਿੰਦੇ ਹਨ ਜਿਹੜੇ ਆਪਣੇ ਮੂਲ ਰੂਪ ਵਿਚ ਇਸ ਤਰ੍ਹਾਂ ਨਹੀਂ ਸਨ। ਜਦੋਂ ਅਸੀਂ ਉਸ ਸ਼ਾਬਦਿਕ ਅਰਥ ਤਕ ਪਹੁੰਚਦੇ ਹਾਂ ਤਾਂ ਹੋਰ ਵੀ ਹੈਰਾਨ ਰਹਿ ਜਾਂਦੇ ਹਾਂ। ਇਸ ਦਾ ਮੂਲ ਕਾਰਣ ਇਹ ਹੈ ਕਿ ਅਸੀਂ ਵੇਦਾਂਤ ਨੂੰ ਰਟਣਾ ਨਹੀਂ, ਸਗੋਂ ਉਸ ਨੂੰ ਜੀਊਣਾ ਹੈ।

ਦਰਸ਼ਨ ਮਾਲਾ ਆਤਮੋਪਦੇਸ਼ ਸ਼ਤਕਮ ਅਤੇ ਦੈਵ ਦਸ਼ਕਮ ਉਹਨਾਂ ਦੇ ਅਧਿਆ-ਤਮਕ ਚਿੰਤਨ ਦੀਆਂ ਪ੍ਰਤੀਨਿਧ ਰਚਨਾਵਾਂ ਹਨ। ਆਤਮਪੋਦੇਸ਼ ਨਾਮੀ ਕਵਿਤਾ ਆਧੁਨਿਕ ਮਨੁੱਖ ਅਤੇ ਭਾਵੀ-ਪੀੜ੍ਹੀ ਲਈ ਗੀਤਾ ਵਾਂਗ ਮੰਨੀ ਜਾ ਸਕਦੀ ਹੈ। ਉਹਨਾਂ ਅਨੁਸਾਰ "ਉਹ ਜਿਹਨਾਂ ਨੂੰ ਅਸੀਂ 'ਉਹ' ਤੇ 'ਉਹਨਾਂ' ਦੇ ਤੌਰ ਤੇ ਜਾਣਦੇ ਹਾਂ ਉਸ ਇਕ ਆਤਮਾ ਦੇ ਵੱਖੋ-ਵੱਖਰੇ ਰੂਪ ਹਨ। ਸਾਡੇ ਸਾਰੇ ਕੰਮ ਆਪਣੀ ਭਲਾਈ ਦੇ ਨਾਲ ਨਾਲ ਸਰਬਤ ਦੇ ਭਲੇ ਲਈ ਵੀ ਹੋਣੇ ਚਾਹੀਦੇ ਹਨ।"

ਦੈਵਦਸ਼ਕਮ ਕਵਿਤਾ ਸ਼ੁਧ, ਸਹਿਜ ਅਤੇ ਸੰਗੀਤਮਈ ਹੈ। ਇਹ ਇਕ ਹੀ ਛੰਦ ਵਿਚ ਉਪਨਿਸ਼ਦਾਂ ਰਾਹੀਂ ਵਿਆਖਿਆਇਆ ਗਿਆ ਗੂੜ੍ਹ ਤੱਤ "ਨੇਤਿ-ਨੇਤਿ" ਵੱਲ ਇਸ਼ਾਰਾ ਕਰਦੀ ਹੈ। ਸਿਰਫ਼ ਇਕ ਹੀ ਛੰਦ ਵਿਚ ਰੱਬ ਲਈ ਆਪਣਾ ਸ਼ੁਕਰੀਆ ਭੇਟ ਕਰਦੇ ਹਨ ਕਿ ਉਹ ਸਾਨੂੰ ਰੋਜ਼ਾਨਾ ਜ਼ਿੰਦਗੀ ਦੇਂਦਾ ਹੈ ਅਤੇ ਇਕ ਹੀ ਸਾਹ ਵਿਚ ਸਰੀਰ ਤੇ ਆਤਮਾ ਵਿਚਲੇ ਸਾਰੇ ਫ਼ਰਕਾਂ ਨੂੰ ਖ਼ਤਮ ਕਰ ਦੇਂਦਾ ਹੈ।

ਉਹਨਾਂ ਨੇ ਅਦਵੈਤ ਦੀ ਵਿਆਖਿਆ ਬੋਲ ਚਾਲ ਦੀ ਭਾਸ਼ਾ ਵਿਚ ਇਸ ਤਰ੍ਹਾਂ ਕੀਤੀ ਹੈ ਕਿ ਇਸ ਨੂੰ ਬੱਚੇ ਵੀ ਪੂਰੀ ਤਰ੍ਹਾਂ ਸਮਝ ਸਕਦੇ ਹਨ। ਉਹ ਕਹਿੰਦੇ ਹਨ :—

ਤੁਸੀਂ ਸਿਰਜਕ ਹੋ
ਦੁਨੀਆਂ ਦੇ ਅਸੰਖਾਂ ਜੀਵਾਂ ਦੀ ਸਿਰਜਣਾ ਤੁਸਾਂ ਕੀਤੀ
ਹੇ ਪਰਮਾਤਮਾ !
ਤੁਸੀਂ ਸਾਧਕ ਹੋ
ਸੱਚ, ਗਿਆਨ ਅਤੇ ਆਨੰਦ
ਤੁਸੀਂ ਹੋ
ਭੂਤ, ਵਰਤਮਾਨ, ਤੇ ਭਵਿੱਖ

ਇਕ ਸ਼ਬਦ 'ਚ
ਤੁਸੀਂ ਸਾਰਿਆਂ ਵਿਚ ਹੋ, ਸਾਰੇ ਤੁਹਾਡੇ 'ਚ
ਤੁਸਾਂ ਤੋਂ ਕੋਈ ਵੱਖ ਨਹੀਂ ।

ਆਤਮਗਿਆਨ ਸ਼ਤਕਮ, ਉਪਨਿਸ਼ਦ ਫ਼ਲਸਫ਼ੇ ਦੀ ਬੜੀ ਸੁੰਦਰ ਮਿਸਾਲ ਹੈ । ਇਸ ਵਿਚ ਖੰਡਨ ਦੀ ਬਿਰਤੀ ਤੋਂ ਬਚਿਆ ਗਿਆ ਹੈ ਅਤੇ ਵੱਖੋ ਵੱਖਰੇ ਮੱਤਾਂ ਦਾ ਸੁਮੇਲ ਕੀਤਾ ਗਿਆ ਹੈ । ਉਪਨਿਸ਼ਦਾਂ ਦੇ ਇਹੋ ਜਿਹੇ ਸਾਰੇ ਪ੍ਰਸੰਗ ਜਿਹੜੇ ਅਜ ਆਪਣੇ ਅਰਥ ਗੁਆ ਬੈਠੇ ਹਨ, ਜਿਹਨਾਂ ਨੂੰ ਸਵਾਮੀ ਜੀ ਨੇ ਸਹਿਜੇ ਹੀ ਛੱਡ ਦਿਤਾ ਹੈ ਅਤੇ (ਉਹਨਾਂ ਦੀ ਥਾਂ ਸਾਨੂੰ) ਆਪਣੇ ਰਹੱਸਮਈ ਅਨੁਭਵ ਦਾ ਆਨੰਦ ਦਿਤਾ ਹੈ । (ਇਸੇ ਰਾਹੀਂ) ਉਹ ਅਦਵੈਦ ਦਰਸ਼ਨ ਨੂੰ ਪਾਠਕਾਂ ਦੇ ਸਾਹਮਣੇ ਰਖਦੇ ਹਨ । ਇਸ ਪੁਸਤਕ ਦਾ ਸਾਰ ਪੇਸ਼ ਕਰਨਾ ਵੱਡੀ ਗੁਸਤਾਖ਼ੀ ਹੋਵੇਗੀ ।

ਇਹਨਾਂ ਸਫ਼ਿਆਂ ਵਿਚ ਮੈਂ ਸੀ ਨਾਰਾਇਣ ਗੁਰੂ ਦੀ ਦੈਵੀ ਜ਼ਿੰਦਗੀ ਦੇ ਪ੍ਰਤੀਬਿੰਬ ਨੂੰ ਪੇਸ਼ ਕਰਨ ਦੀ ਉਹੋ ਜਿਹੀ ਕੋਸ਼ਿਸ਼ ਕੀਤੀ ਹੈ ਜਿਵੇਂ ਤਰੇਲ ਦੀ ਇਕ ਬੂੰਦ ਅਸਮਾਨ ਦੀ ਵਿਸ਼ਾਲਤਾ ਨੂੰ ਨਾਪਣ ਦੀ ਕੋਸ਼ਿਸ਼ ਕਰਦੀ ਹੈ ਅਤੇ ਜਿਵੇਂ ਤਰੇਲ ਦੀ ਬੂੰਦ ਵਾਸਤੇ ਇਹ ਮੁਮਕਿਨ ਨਹੀਂ ਹੈ । ਉਸੇ ਤਰ੍ਹਾਂ ਨਾ ਤਾਂ ਕਿਸੇ ਕਿਸਮ ਦੀ ਮਾਫ਼ੀ ਦੀ ਲੋੜ ਹੈ ਅਤੇ ਨਾ ਹੀ ਮੰਗੀ ਗਈ ਹੈ ।

ਛਾਪਕ : ਜਨਤਕ ਪ੍ਰੈਸ, 159, ਲਾਜਪਤ ਰਾਇ ਮਾਰਕੀਟ,
ਦਿੱਲੀ-110006